# ਤਤਕਰਾ

# ਭੂਮਿਕਾ

ਸਾਹਿਤ ਦੀਆਂ ਰੂਪਾਕਾਰਕ ਵੰਨਗੀਆ ਤਾਂ ਅਨੇਕ ਹੋ ਸਕਦੀਆ ਹਨ, ਪਰ ਇਸਦੇ ਪ੍ਰਮੁੱਖ ਰੂਪ ਕਾਵਿ ਅਤੇ ਗੱਦ ਹੀ ਹਨ। ਕਾਵਿ ਆਪਣੇ ਵਿਆਪਕ ਅਰਥਾ ਵਿਚ ਮਾਨਵੀ ਅਨੁਭਵ ਨੂੰ ਰੂਪਕੀ (Metaphorical) ਸੰਗਠਨ ਵਿਚ ਨਿਸ਼ਚਿਤ ਕਰਦਾ ਹੈ ਅਤੇ ਇਸ ਨੂੰ ਸੰਘਣਾ ਕਰਨ ਦੇ ਯਤਨ ਵਿਚ ਰਹਿੰਦਾ ਹੈ। ਇਸ ਦੇ ਮੁਕਾਬਲੇ ਉੱਤੇ ਗੱਦ ਰੂਪਕੀ ਸੰਗਠਨ ਦੀ ਬਜਾਏ ਅਨੁਭਵ ਤੋਂ ਵਿਚਾਰ-ਵਿਸਰਜਨ ਵਲ ਜਾਂਦੀ ਹੈ। ਵਿਸ਼ੁੱਧ ਗੱਦ ਦਾ ਅੰਤਮ ਟੀਚਾ ਹੀ ਵਿਚਾਰਾ ਦਾ ਨਿੱਖਰੀ ਦ੍ਰਿਸ਼ਟੀ, ਠੇਠ ਮੁਹਾਵਰੇ ਤੇ ਪ੍ਰਪੱਕ ਸ਼ੈਲੀ ਵਿਚ ਸੰਚਰਨ ਅਤੇ ਵਿਸਥਾਰ ਹੈ। ਸਾਡੀ ਹਥਲੀ ਪੁਸਤਕ ਦੇ ਮੌਲਿਕ ਸਿਰਜਕ ਪੂਰਨ ਸਿੰਘ ਦਾ ਵੀ ਸ਼ਾਇਦ ਇਸੇ ਲਈ ਇਹ ਖ਼ਿਆਲ ਹੈ ਕਿ ਨਸਰ ਲਿਖਣੀ ਬਹੁਤ ਮੁਸਕਲ ਹੈ ਕਿਉਂਕਿ ਇਸ ਵਿਚ ਦਿਲ ਤੇ ਦਿਮਾਗ ਦੀ ਨੰਗੀ ਤਸਵੀਰ ਖਿੱਚੀਂਦੀ ਹੈ। ਦਿਲ ਤੇ ਦਿਮਾਗ ਦਾ ਅਰਥ ਹੀ ਅਨੁਭਵ ਤੋਂ ਵਿਚਾਰ ਵਲ ਜਾਣਾ ਹੈ, ਪਰ ਯਾਦ ਰਖਣਾ ਚਾਹੀਦਾ ਹੈ ਕਿ ਅਨੁਭਵ ਨੂੰ ਵਿਚਾਰ ਤੀਕ ਲਿਜਾਣ ਲਈ ਐਂਦਰੀਯ ਸੰਵੇਦਨਾ ਨੂੰ ਸੰਕਲਪਸੀਲ ਤੇ ਦ੍ਰਿਸ਼ਟੀਪਰਕ ਪ੍ਰਸਤਾਵਾ ਵਿਚ ਢਾਲਣਾ ਬਹੁਤ ਜ਼ਰੂਰੀ ਹੈ। ਇਸੇ ਪ੍ਰਕਿਰਿਆ ਵਿਚੋਂ ਲੰਘ ਕੇ ਨਿੱਖਰੀ ਹੋਈ ਗੱਦ ਦੀ ਪ੍ਰਾਪਤੀ ਹੁੰਦੀ ਹੈ। ਸਪਸਟ ਹੈ ਕਿ ਅਜਿਹੀ ਪ੍ਰਾਪਤੀ ਮਾਨਸਿਕ ਪ੍ਰਕਿਰਿਆ ਦੇ ਵਿਕਾਸ ਦਾ ਫਲ ਹੈ। ਇਹੀ ਕਾਰਣ ਹੈ ਕਿ ਸਬਦ ਸਭਿਆਚਾਰ ਦੇ ਪਰੰਪਰਾਗਤ ਅਧਿਆਵਾ ਵਿਚ ਐਸੀ ਗੱਦ ਦੀ ਪ੍ਰਾਪਤੀ ਨਾ ਹੋਣ ਤੇ ਬਰਾਬਰ ਹੈ। ਇਨ੍ਹਾ ਵਿਚ ਕਾਵਿ ਜਾ ਕਾਵਿ ਨਾਲ ਮਿਲਦੇ ਜੁਲਦੇ ਸੰਗਠਨਾ ਦੀ ਪ੍ਰਧਾਨਤਾ ਹੁੰਦੀ ਹੈ। ਜੇਕਰ ਕਿਤੇ ਨਿਰੋਲ ਗੱਦ ਦਾ ਪ੍ਰਭਾਵ ਦੇਣ ਵਾਲੀ ਕੋਈ ਵੰਨਗੀ ਨਜ਼ਰ ਆਉਦੀ ਹੈ ਤਾ ਉਹ ਵਰਨਣ ਤੇ ਬਿਰਤਾਤ ਦੀ ਹੁੰਦੀ ਹੈ। ਵਰਨਣ ਕਿਸੇ ਵਸਤੂ, ਵਿਅਕਤੀ ਜਾ ਦ੍ਰਿਸ ਦੀ ਕਲਪਨਾਤਮਕ ਪ੍ਰਸਤੁਤੀ ਜਾ ਪੁਨਰਸਿਰਜਣਾ ਨਾਲ ਸੰਬੰਧਿਤ ਹੁੰਦਾ ਹੈ, ਇਸ ਲਈ ਇਸ ਦਾ ਪ੍ਰਭਾਵ ਇਕ ਨਜ਼ਾਰੇ ਦਾ ਪੈਂਦਾ ਹੈ ਤੇ ਆਪਣੇ ਅਜਿਹੇ ਪ੍ਰਭਾਵ ਕਾਰਣ ਇਹ ਬੁਨਿਆਦੀ ਤੌਰ ਤੇ ਕਾਵਿ ਦੀ ਕੋਟੀ ਵਿਚ ਹੀ ਸ਼ੁਮਾਰ ਕੀਤਾ ਜਾ ਸਕਦਾ ਹੈ। ਬਿਰਤਾਤ ਘਟਨਾਵਾ ਦੀ ਕਾਰਜ-ਕਾਰਣ ਯੁਕਤ ਲੜੀ ਨੂੰ ਕਿਹਾ ਜਾਦਾ ਹੈ। ਇਸ ਵਿਚ ਕਿਸੇ ਹੋਈ ਬੀਤੀ ਵਾਰਦਾਤ ਨੂੰ ਕਲਪਨਾਤਮਕ ਪੱਧਰ ਉਪਰ ਉਸਾਰਨ ਦਾ ਯਤਨ ਹੁੰਦਾ ਹੈ। ਇਸ ਵਿਚ ਵਾਰਦਾਤ ਨੂੰ ਇਕ ਸੁਗਠਵਾ ਪ੍ਰਬੰਧ ਦੇ ਕੇ ਇਸ ਵਿਚੋ ਫਾਲਤੂ ਵੇਰਵਿਆ ਨੂੰ ਕੱਢ ਦੇ ਸੰਚਾਰ

ਦੀ ਮਾਤਰਾ ਨੂੰ ਵਧਾ ਦਿਤਾ ਜਾਦਾ ਹੈ ਤਾਂ ਜੋ ਅਸਲ ਗੱਲ ਭਰਵੇਂ ਰੂਪ ਵਿਚ ਸਾਕਾਰ ਹੋ ਸਕੇ। ਇਸ ਤਰ੍ਹਾਂ ਵਰਨਣ ਤੇ ਬਿਰਤਾਂਤ ਵਾਲੀਆਂ ਰਚਨਾਵਾ ਨੂੰ ਕਈ ਵਿਦਵਾਨਾਂ ਨੇ ਗੱਦ ਵਿਚ ਰੱਖਿਆ ਹੈ। ਪਰ, ਬੁਨਿਆਦੀ ਤੌਰ ਤੇ ਇਹ ਗੱਦ ਤੋਂ ਵੱਖਰਾ ਧਰਮ ਪਾਲਦੀਆਂ ਹਨ। ਇਨ੍ਹਾਂ ਵਿਚ ਕਿਸੇ ਪੱਧਰ ਤੇ ਵੀ ਵਿਚਾਰ-ਵਿਸਰਜਨ ਜਾ ਦ੍ਰਿਸਟੀ ਦੀ ਪੇਸਕਾਰੀ ਨਹੀ ਹੁੰਦੀ। ਇਸ ਤੋ ਸਿੱਟਾ ਫਿਰ ਇਹੀ ਨਿਕਲਦਾ ਹੈ ਕਿ ਇਹ ਵਿਧੀਆਂ ਤਾਂ ਉਹ ਮੁਢਲੀਆਂ ਤੇ ਆਦਿ ਜੁਗਤਾਂ ਹਨ, ਜਿਨ੍ਹਾਂ ਦੀ ਮਦਦ ਨਾਲ ਮਨੁੱਖ ਆਪਣੇ ਅਨੁਭਵੀ ਵੇਰਵਿਆਂ ਤੇ ਵਾਰਦਾਤਾਂ ਨੂੰ ਵਾਸਤਵਿਕਤਾ ਦੇ ਸਤਰ ਤੋਂ ਚੁੱਕ ਕੇ ਆਪਣੀ ਸਿਮਰਿਤੀ ਵਿਚ ਸਾਂਭਣ ਦਾ ਯਤਨ ਕਰਦਾ ਹੈ। ਸਿਮਰਿਤੀ ਵਿਚ ਅਜਿਹੀਆਂ ਸਾਭਾ ਇਕੱਤਰ ਵੀ ਹੁੰਦੀਆਂ ਹਨ ਅਤੇ ਇਕ ਦੂਜੀ ਨੂੰ ਕਰਾਸ ਵੀ ਕਰਦੀਆਂ ਹਨ ਅਤੇ ਸਮੇਂ ਦੇ ਕਿਸੇ ਮੁਕਾਮ ਤੇ ਜਾ ਕੇ ਇਸ ਪ੍ਰਕਿਰਿਆ ਰਾਹੀਂ ਜਦੋਂ ਅਜਿਹੀਆਂ ਸਾਭਾ ਇਕ ਦੂਜੀ ਨਾਲ ਜ਼ਰਬ ਖਾਂਦੀਆ ਹਨ ਤਾਂ ਕਿਤੇ ਜਾ ਕੇ ਮਨੁੱਖੀ ਮਾਨਸਿਕਤਾ ਦ੍ਰਿਸਟੀਪਰਕ ਸਤਰ ਦੇ ਸੰਤੁਲਨ ਉਪਰ ਟਿਕਣ ਦਾ ਸਾਹਸ ਕਰਦੀ ਹੈ। ਅਤੇ ਇਥੋਂ ਹੀ ਅੱਗੋਂ ਵਿਸੁੱਧ ਗੱਦ ਜਨਮ ਲੈਂਦੀ ਹੈ। ਵਿਸੁੱਧ ਗੱਦ ਦੀ ਇਸ ਸਥਿਤੀ ਤੀਕ ਪੁੱਜਣ ਤੋਂ ਪਹਿਲਾ ਦਾ ਸਬਦ ਸਭਿਆਚਾਰ ਜੇ ਕਰ ਕਿਸੇ ਦ੍ਰਿਸਟੀਪਰਕ ਆਯਾਮ ਨੂੰ ਪ੍ਰਗਟ ਵੀ ਕਰਦਾ ਹੈ ਤਾਂ ਉਹ ਕਾਵਿ ਵਿਚ ਹੀ ਅਜਿਹਾ ਕਰਦਾ ਹੈ। ਇਸ ਤਰ੍ਹਾ ਦ੍ਰਿਸਟੀਪਰਕ ਆਯਾਮ ਨਿੱਖਰੇ ਹੋਏ ਪ੍ਰਸਤਾਵ ਵਾਂਗ ਸਾਹਮਣੇ ਆਉਣ ਦੀ ਬਜਾਏ ਕਾਵਿਮਈ ਰਹੱਸ ਜਾਂ ਰਹੱਸਮਈ ਕਾਵਿ ਦੇ ਵਿਰੋਧਾਭਾਸ ਦਾ ਰੂਪ ਧਾਰਦਾ ਹੈ।

ਪੰਜਾਬੀ ਸ਼ਬਦ ਸਭਿਆਚਾਰ ਦੀ ਪਰੰਪਰਾ, ਬਾਬਾ ਫਰੀਦ ਦੇ ਸਮੇ ਤੋ ਲੈ ਕੇ ਪੂਰਨ ਸਿੰਘ ਤੀਕ ਕਾਵਿ ਪ੍ਰਧਾਨ ਹੀ ਰਹੀ ਹੈ। ਮੱਧਕਾਲ ਵਿਚ ਪੰਜਾਬ ਦੀ ਜਿੰਨੀ ਵੀ ਵਿਰਾਸਤ ਸਿਰਜਤ ਜਾਂ ਸੰਚਿਤ ਹੋਈ ਹੈ ਉਹ ਸਾਰੀ ਦੀ ਸਾਰੀ ਜਾ ਤਾਂ ਸਾਮੂਹਿਕ ਲੋਕ ਰਹਿਤਲ ਦੇ ਅੰਤਰਗਤ ਨਿਹਤ ਹੈ ਜਾ ਗੁਰੂਆਂ ਦੇ ਬ੍ਰਹਮਵਾਦੀ ਕਾਵਿ ਵਿਚ ਵਿਦਮਾਨ ਹੈ ਜਾ ਸੂਫੀਆਂ ਦੇ ਰਹੱਸਵਾਦ ਵਿਚ ਪ੍ਰਵਿਰਤਤ ਹੈ ਤੇ ਜਾਂ ਕਿੱਸਾ ਕਾਵਿ ਵਿਚ ਪ੍ਰਸਤੁਤ ਹੈ। ਇਹ ਸਾਰਾ ਆਡੰਬਰ ਕਾਵਿ ਦਾ ਹੀ ਹੈ। ਲੋਕ-ਰਹਿਤਲ ਤੋ ਲੈ ਕੇ ਕਿੱਸਾ-ਕਾਵਿ ਤੀਕ ਦੀ ਸਾਰੀ ਕਾਰਗੁਜ਼ਾਰੀ ਨੂੰ ਜਦੋਂ ਅਸੀ ਕਾਵਿ-ਮੂਲਕ ਕਹਿੰਦੇ ਹਾ ਤਾਂ ਸਾਡਾ ਮਤਲਬ ਕਾਵਿ ਨੂੰ ਇਕ ਅਜਿਹੇ ਸੰਗਠਨ ਦੇ ਅਰਥਾ ਵਿਚ ਗ੍ਰਹਿਣ ਕਰਨ ਤੋਂ ਹੁੰਦਾ ਹੈ ਜੋ ਸਾਡੀ ਸਮੁੱਚੀ ਮਾਨਵੀ ਸਮੁਦਾਇ ਦੀ ਪਛਾਣ ਸਾਮੂਹਿਕ ਪੱਧਰ ਦੇ ਪੁਰਾਣ ਉਪਰ ਕਰਾਉਂਦਾ ਹੈ। ਸਾਮੂਹਿਕ ਪੱਧਰ ਦਾ ਪੁਰਾਣ ਕਿਸੇ ਵੀ ਸਭਿਆਚਾਰਕ ਪਰੰਪਰਾ ਨੂੰ ਉਸ ਦੀ ਆਪਣੀ ਭਾਈਚਾਰਕ ਸਾਂਝ ਵਿਚ ਰੂੜ੍ਹ ਕਰਦਾ ਹੈ। ਇਹ ਸਾਰੀ ਪ੍ਰਵਿਰਤੀ ਬੁਨਿਆਦੀ ਤੌਰ ਤੇ ਕਾਵਿ-ਮੂਲਕ ਇਸੇ ਲਈ ਹੁੰਦੀ ਹੈ ਕਿ ਇਸ ਵਿਚ ਅਨੁਭਵ ਨੂੰ ਹਰ ਪੱਧਰ ਉੱਤੇ ਰੂਪਕੀ ਸੰਗਠਨ ਵਿਚ ਬੰਨ੍ਹਣ ਦਾ ਯਤਨ ਹੁੰਦਾ ਹੈ। ਇਹ ਰੂਪਕੀ ਸੰਗਠਨ ਅਨੁਭਵ ਨੂੰ ਅਨੁਭਵ ਨਾਲ ਨਿਰੰਤਰ ਜੋੜਦਾ ਚਲਾ ਜਾਂਦਾ

ਹੈ। ਵਿਲੱਖਣਤਾ ਹੋਣ ਦੇ ਬਾਵਜੂਦ ਵੀ ਇਸ ਵਿਚ ਇਕ ਸਾਮੂਹਿਕਤਾ ਆਧਾਰੀ ਭਾਵੁਕ ਸਾਂਝ ਹੁੰਦੀ ਹੈ। ਅੱਜ ਵੀ ਜਦੋਂ ਅਸੀਂ ਪੰਜਾਬੀਅਤ ਦੀ ਗੱਲ ਕਰਨ ਲੱਗਿਆਂ ਆਪਣੀ ਇਸ ਵਿਰਾਸਤ ਦੀ ਗ੍ਰਿਫਤ ਵਿਚ ਆ ਕੇ ਬੋਲਦੇ ਹਾਂ ਤਾਂ ਅਸੀ ਪੰਜਾਬੀਅਤ ਦਾ ਅਜੋਕੀਆਂ ਵੰਗਾਰਾਂ ਦੇ ਤਹਿਤ ਵਿਸਥਾਰ ਕਰਨ ਦੀ ਬਜਾਏ ਇਸ ਦੇ ਅਤੀਤਕਾਲੀ ਗੌਰਵ ਦੇ ਭਾਵੁਕ ਨਿੱਘ ਨਾਲ ਜੁੜ ਜਾਂਦੇ ਹਾਂ। ਇਹ ਵਤੀਰਾ ਵੀ ਭਾਵੁਕ ਹੈ। ਇਸ ਦਾ ਭਾਵ ਇਹ ਹੈ ਕਿ ਸਾਡੀ ਵਿਰਾਸਤ ਨੇ ਹੁਣ ਤੀਕ ਜੋ ਪੰਜਾਬੀ ਮਾਨਸਿਕਤਾ ਦਾ ਵਤੀਰਾ ਘੜਿਆ ਹੈ ਉਹ ਕਾਵਿਮਈ ਵਤੀਰੇ ਨਾਲ ਘੜਿਆ ਹੈ ਤੇ ਇਸ ਲਈ ਪੰਜਾਬੀ ਮਾਨਸਿਕਤਾ ਦੀ ਜੀਵਨ ਦੇ ਕਿਸੇ ਵੀ ਪਾਸੇ ਵਲ ਪਹੁੰਚ ਵਧੇਰੇ ਕਰਕੇ ਕਾਵਿਕ ਹੀ ਹੈ। ਇਸੇ ਲਈ ਅਸੀ ਪੰਜਾਬੀ ਸ਼ਬਦ ਸਭਿਆਚਾਰ ਦੀ ਪਰੰਪਰਾ ਨੂੰ ਕਾਵਿ-ਪ੍ਰਧਾਨ ਕਹਿ ਰਹੇ ਹਾਂ। ਇਸ ਕਾਵਿ-ਪ੍ਰਧਾਨ ਪਰੰਪਰਾ ਨੇ ਕਿਤੇ ਕਿਤੇ ਐਸੇ ਭਰਮ ਜ਼ਰੂਰ ਸਿਰਜੇ ਹਨ ਜੋ ਗੱਦ ਦਾ ਭੁਲੇਖਾ ਪਾਉਂਦੇ ਹਨ ਤੇ ਸਾਡੇ ਸਾਹਿਤ ਦੇ ਵਿਦਵਾਨਾ ਨੇ ਇਸੇ ਭੁਲੇਖੇ ਦਾ ਤਰਕੀਕਰਣ ਕਰਦਿਆਂ ਇਸ ਨੂੰ ਪੰਜਾਬੀ ਦੀ ਆਦਿਕਾਲੀ ਗੱਦ ਕਹਿ ਦਿੱਤਾ। ਪੂਰਨ ਸਿੰਘ ਜਿਸ ਦੀ ਗੱਦ ਹਥਲੀ ਪੁਸਤਕ ਦਾ ਵਿਸਾ ਹੈ, ਆਪ ਇਹ ਕਹਿੰਦਾ ਹੈ ਕਿ ਪੰਜਾਬੀ ਗੱਦ ਗੁਰੂਆ, ਸੂਫੀਆ, ਸੰਤਾ ਤੇ ਫਕੀਰਾ ਆਦਿ ਦੀਆਂ ਧੂਣੀਆ ਦੇ ਇਰਦ ਗਿਰਦ ਪੈਦਾ ਹੋਈ। ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਪੂਰਨ ਸਿੰਘ ਕਾਵਿ ਨਾਲ ਅੰਦਰੋਂ ਬਾਹਰੋਂ ਭਰਪੂਰ ਵਾਯੂਮੰਡਲ ਦੇ ਅੰਤਰਗਤ ਪੰਜਾਬ ਦੇ ਮੱਧਕਾਲ ਵਿਚ ਪੈਦਾ ਹੋਣ ਵਾਲੀਆ ਜਨਮਸਾਖੀਆ ਜਾ ਸੂਫੀਆ ਸੰਤਾ ਦੇ ਬਚਨਾ ਆਦਿ ਦੀ ਗੱਲ ਕਰ ਰਿਹਾ ਹੈ। ਸਾਡਾ ਸਾਹਿਤ ਅਧਿਐਨ ਦਾ ਅਭਿਆਸ ਵੀ ਕਾਫੀ ਚਿਰ ਤੋਂ ਇਸੇ ਰਾਹ ਚਲਿਆ ਆ ਰਿਹਾ ਹੈ। ਇਹ ਜਨਮ ਸਾਖੀਆਂ ਜਾਂ ਸੰਤਾ ਦੇ ਬਚਨ ਵਿਲਾਸ ਉਪਰੋਂ ਵੇਖਿਆ ਜ਼ਰੂਰ ਗੱਦ ਦਾ ਭੁਲੇਖਾ ਪਾਉਦੇ ਹਨ, ਪਰ ਸਾਹਿਤਕ ਦ੍ਰਿਸਟੀ ਨਾਲ ਸੰਪਨ ਵਿਅਕਤੀ ਜਦੋ ਇਨ੍ਹਾ ਦੀ ਅੰਦਰਲੀ ਤਹਿ ਤਕ ਪਹੁੰਚਦਾ ਹੈ ਤਾ ਉਹ ਸਾਰੀ ਸਾਮ੍ਰਗੀ ਨੂੰ ਸਹਿਜੇ ਹੀ ਮਧਕਾਲੀ ਫੋਕਲੋਰ (ਲੋਕ ਰਹਿਤਲ) ਨਾਲ ਜੋੜ ਲੈਂਦਾ ਹੈ, ਜਿਸ ਵਿਚੋ ਇਹ ਗੱਲ ਸਮਝ ਆਉਦੀ ਹੈ ਕਿ ਇਹ ਰਚਨਾਵਾਂ ਤਾ ਗੁਰੂਆਂ, ਸੂਫੀਆ ਤੇ ਸੰਤਾਂ ਦੇ ਕਾਵਿਮਈ ਰਹੱਸ ਜਾ ਰਹੱਸਮਈ ਕਾਵਿ ਨੂੰ ਲੋਕਾ ਦੇ ਕੋਡ ਵਿਚ ਬਦਲਣ ਦਾ ਕਾਰਜ ਕਰਨ ਵਾਲੀਆਂ ਕਿਰਤਾ ਹਨ।

ਇਨ੍ਹਾਂ ਵਿਚ ਬਿਰਤਾਤ ਹਨ ਜੋ ਲੋਕਿਕਤਾ ਨੂੰ ਕਿਸੇ ਹੋਈ ਬੀਤੀ ਗੱਲ ਨਾਲ ਜੋੜਦੇ ਹਨ ਜਾਂ ਪਾਰਬ੍ਰਹਮੀ ਖੇਤਰ ਨਾਲ ਸੰਬੰਧਿਤ ਕਰਦੇ ਹਨ ਤੇ ਇਸ ਤਰ੍ਹਾਂ ਲੌਕਿਕਤਾ ਆਪਣੀ ਸਿਧੀ ਸਾਦੀ ਮਾਨਸਿਕਤਾ ਨੂੰ ਇਨ੍ਹਾਂ ਨਾਲ ਜੋੜ ਲੈਂਦੀ ਹੈ। ਇਸੇ ਤਰ੍ਹਾਂ ਇਨ੍ਹਾ ਵਿਚ ਸਾਧਾਰਣ ਘਟਨਾਵਾਂ ਤੋਂ ਲੈ ਕੇ ਵਿਸ਼ਿਸ਼ਟ, ਕਰਾਮਾਤੀ ਤੇ ਬ੍ਰਹਮ ਦੇ ਦੇਸ ਤੀਕ ਲੈ ਜਾਣ ਵਾਲੇ ਵਰਨਣ ਹਨ। ਇਨ੍ਹਾਂ ਰਾਹੀਂ ਵੀ ਲੌਕਿਕਤਾ ਆਪਣੀ ਸਿਧੀ ਸਾਦੀ ਮਾਨਸਿਕਤਾ ਨੂੰ ਰਹੱਸ ਨਾਲ ਜੋੜਦੀ ਪ੍ਰਤੀਤ ਹੁੰਦੀ ਹੈ। ਇਹ ਸਾਰਾ ਕੁਝ ਮਧਕਾਲ

ਵਿਚ ਸੂਫੀਆਂ, ਸੰਤਾਂ ਤੇ ਗੁਰੂਆਂ ਦੇ ਕਾਵਿ ਨੂੰ ਲੋਕ ਸਮਰਥਨ ਨਾਲ ਜੋੜਨ ਵਾਲੀ ਗੱਲ ਹੈ। ਇਸ ਤਰ੍ਹਾਂ ਮਧਕਾਲ ਵਿਚ ਬੁਨਿਆਦੀ ਤੌਰ ਤੇ ਸਾਮੂਹਿਕ ਪੱਧਰ ਵਾਲੀ ਪੁਰਾਣਭਾਵਨਾ ਕਾਰਜਸ਼ੀਲ ਹੈ ਜਿਸਦਾ ਅਰਥ ਕਾਵਿ ਪ੍ਰਧਾਨ ਯੁਗ ਦੀ ਹੀ ਦਿਗਵਿਜੈ ਹੈ। ਇਸ ਲਈ ਇਨ੍ਹਾਂ ਜਨਮਸਾਖੀਆ ਦੀ ਗੱਦ ਅਸੀਂ ਵਿਚਾਰ ਵਿਸਰਜਨ ਕਰਨ ਵਾਲੀ ਵਿਸ਼ੁੱਧ ਗੱਦ ਕਹਿਣ ਤੋਂ ਸੰਕੋਚ ਹੀ ਕਰਾਂਗੇ। ਇਨ੍ਹਾਂ ਦਾ ਵਿਕਸਿਆ ਰੂਪ ਹੀ ਅੰਗ੍ਰੇਜ਼ੀ ਕਾਲ ਵਿਚ ਅੱਗੋਂ ਬਿਰਤਾਂਤ ਦੇ ਦੂਸਰੇ ਰੂਪਾ ਵਿਚ ਜਾਹਿਰ ਹੁੰਦਾ ਹੈ। ਇਨ੍ਹਾਂ ਨੂੰ ਅਸੀਂ ਅੱਜ ਨਾਵਲ, ਕਹਾਣੀ ਦੀ ਵੰਨਗੀ ਵਿਚ ਰੱਖਦੇ ਹਾਂ। ਭਾਵੇਂ ਇਨ੍ਹਾਂ ਵੰਨਗੀਆਂ ਦੀ ਪ੍ਰਗਟਾਵਾ ਜੁਗਤ ਗੱਦ ਵਾਲੀ ਹੀ ਹੈ, ਪਰ ਇਹ ਆਪਣੇ ਅੰਦਰਲੇ ਚਰਿਤਰ ਦੇ ਪੱਖੋਂ ਸਾਡੀ ਉਪਰੋਕਤ ਨਿਰਧਾਰਿਤ ਵਿਸ਼ੁੱਧ ਗੱਦ ਦੀ ਕੋਟੀ ਵਿਚ ਸ਼ਾਮਿਲ ਨਹੀਂ ਕੀਤੇ ਜਾ ਸਕਦੇ। ਅਸਲ ਵਿਚ ਪੰਜਾਬੀ ਵਿਚ ਵਿਸ਼ੁੱਧ ਗੱਦ ਲਿਖਣ ਦੀ ਪਿਰਤ ਅੰਗ੍ਰੇਜੀ ਸਾਮਰਾਜ ਦੀ ਸਥਾਪਤੀ ਦੇ ਨਾਲ ਹੀ ਸੁਰੂ ਹੁੰਦੀ ਹੈ। ਅੰਗ੍ਰੇਜ਼ ਦੁਆਰਾ ਪ੍ਰਵਿਸਟ ਸਾਹਿਤਕ ਸੰਸਕ੍ਰਿਤੀ ਜਿੱਥੇ ਸਾਹਿਤ ਦੇ ਕਈ ਹੋਰ ਰੂਪਾਕਾਰ ਤੇ ਵੰਨਗੀਆਂ ਲੈ ਕੇ ਆਉਂਦੀ ਹੈ, ਉਥੇ ਇਸ ਨਾਲ ਨਿਬੰਧ ਦਾ ਪ੍ਰਵੇਸ਼ ਵੀ ਹੁੰਦਾ ਹੈ ਤੇ ਗੱਦ ਵੀ ਇਸ ਨਿਬੰਧ ਨਾਲ ਹੀ ਸਾਮ੍ਹਣੇ ਆਉਂਦੀ ਹੈ। ਪੰਜਾਬੀ ਵਿਚ ਨਿਬੰਧ ਲਿਖਣ ਦੀ ਪ੍ਰਥਾ ਭਾਈ ਵੀਰ ਸਿੰਘ ਨਾਲ ਹੀ ਸੁਰੂ ਹੋ ਜਾਂਦੀ ਹੈ। ਪਰ, ਭਾਈ ਵੀਰ ਸਿੰਘ ਦੇ ਸਾਰੇ ਨਿਬੰਧ ਸਿੱਖ ਧਰਮ ਨੂੰ ਇਕ ਸੰਸਥਾ ਮਨ ਕੇ ਇਸ ਦੇ ਵੱਖ ਵੱਖ ਪਹਿਲੂਆਂ ਦਾ ਵਿਵਰਣ ਪੇਸ ਕਰਨ ਵਾਲੇ ਨਿਬੰਧ ਹਨ। ਇਨ੍ਹਾ ਵਿਚ ਇਕ ਵਿਸੇਸ ਪ੍ਰਕਾਰ ਦੀ ਸੰਪ੍ਰਦਾਇਕ ਸੂਚਨਾ ਤਾ ਹੈ, ਪਰ ਇਸ ਤਰ੍ਹਾਂ ਦੀ ਦ੍ਰਿਸਟੀ ਸੰਪੰਨ ਤੇ ਵਿਚਾਰ-ਵਿਸਰਜਨ ਦੀ ਵਿਧੀ ਨਜ਼ਰ ਨਹੀਂ ਪੈਂਦੀ। ਇਸ ਤੋ ਬਿਨ੍ਹਾ ਇਸ ਨਿਬੰਧ-ਸਿਰਜਨਾ ਦੀ ਪ੍ਰਕਿਰਿਆ ਵਿਚ ਇਕ ਪੜ੍ਹਾਅ ਐਸਾ ਆ ਜਾਂਦਾ ਹੈ ਜੋ ਨਿਬੰਧ ਨੂੰ ਨਿਰੋਲ ਕਲਪਨਾਤਮਕ ਉਡਾਰੀਆ ਵਾਲੀ ਰਚਨਾ ਖਿਆਲ ਕਰਨ ਲੱਗ ਪੈਂਦਾ ਹੈ। ਨਿਬੰਧ ਦੀ ਇਸ ਵੰਨਗੀ ਦੇ ਅੰਤਰਗਤ ਇਹ ਧਾਰਨਾ ਨਿਹਤ ਹੁੰਦੀ ਹੈ ਕਿ ਕਿਸੇ ਇਕ ਵਿਸੇ ਬਾਬਤ ਤੁਹਾਡੀ ਕਲਪਨਾ ਵਿਚ ਉਡਣ ਵਾਲੀਆ ਤਰ੍ਹਾਂ ਤਰ੍ਹਾਂ ਦੀ ਤਰੰਗਾ ਨੂੰ ਇਕੱਠਿਆਂ ਕਰਨ ਨਾਲ ਨਿਬੰਧ ਬਣ ਜਾਦਾ ਹੈ। ਇਸ ਤਰ੍ਹਾਂ ਦੇ ਨਿਬੰਧ ਲਿਖਣ ਵਾਲੇ ਆਪਣੇ ਆਪ ਨੂੰ ਸੈਕੁਲਰ ਗੱਦ ਲਿਖਣ ਵਾਲੇ ਕਹਿੰਦੇ ਹਨ ਅਤੇ ਇਨ੍ਹਾ ਵਿਚ ਡਾ. ਬਲਬੀਰ ਸਿੰਘ, ਪ੍ਰਿੰ. ਤੇਜਾ ਸਿੰਘ, ਲਾਲ ਸਿੰਘ ਕਮਲਾ ਅਕਾਲੀ, ਗੁਰਬਚਨ ਸਿੰਘ ਤਾਲਿਬ, ਹਰਿੰਦਰ ਸਿੰਘ ਰੂਪ, ਈਸਵਰ ਚਿਤਰਕਾਰ, ਬਲਵੰਤ ਗਾਰਗੀ, ਸੁਜਾਨ ਸਿੰਘ ਆਦਿ ਆ ਜਾਂਦੇ ਹਨ। ਇਸ ਤੋਂ ਬਿਨ੍ਹਾਂ ਇਸ ਯੁਗ ਵਿਚ ਪੰਜਾਬੀ ਗੱਦ ਨੂੰ ਆਧੁਨਿਕਤਾ ਦਾ ਪੂਰਾ ਭਰਮ ਪ੍ਰਦਾਨ ਕਰਨ ਵਾਲਾ ਗੁਰਬਖ਼ਸ ਸਿੰਘ ਪ੍ਰੀਤਲੜੀ ਵੀ ਹੈ। ਇਸ ਦੇ ਨਿਬੰਧ ਭਾਵੇਂ ਕਿਸੇ ਇਕ ਵਿਸ਼ੇ ਵਸਤੂ ਬਾਰੇ ਆਈਆਂ ਮਨ ਉਡਾਰੀਆ ਤਾਂ ਨਹੀ ਹੁੰਦੇ ਪਰ ਇਸ ਦੀ ਰਚਨਾ ਵਿਚ ਜਿਸ ਦ੍ਰਿਸ਼ਟੀ ਨੇ ਆਦਿ ਤੋਂ ਅੰਤ ਤੀਕ ਡੇਰਾ ਲਾਈ ਰਖਿਆ ਹੈ ਉਹ ਇਕ ਅਜਿਹਾ ਆਦਰਸ਼ਵਾਦੀ ਰੋਮਾਸ

ਹੈ ਜਿਸ ਨੇ ਅੰਗ੍ਰੇਜ਼ੀ ਸਾਮਰਾਜ ਦੇ ਅਧੀਨ ਵਿਕਸਿਤ ਹੋਣ ਵਾਲੀ ਸ਼ਹਿਰੀ ਮੱਧ ਸ਼੍ਰੇਣੀ ਨੂੰ ਭਾਵੁਕ ਪੱਧਰ ਉਪਰ ਸਮੇ ਦੇ ਇਕ ਲੰਮੇ ਅਰਸੇ ਤੀਕ ਕੀਲੀ ਰੱਖਿਆ ਹੈ ।

ਜਿਥੋਂ ਤੀਕ ਡਾ. ਬਲਬੀਰ ਸਿੰਘ ਦੇ ਨਿਬੰਧਾ ਦਾ ਮਸਲਾ ਹੈ, ਉਹ ਨਿਬੰਧ ਇਕ ਤਰ੍ਹਾਂ ਦੇ ਸਿੱਖ ਸੰਪ੍ਰਦਾਇ ਦੇ ਪ੍ਰਚਾਰੀ ਭਾਸ਼ਣ ਹਨ । ਇਸੇ ਤਰ੍ਹਾਂ ਹਰਿੰਦਰ ਸਿੰਘ ਰੂਪ ਦੇ ਨਿਬੰਧ ਤਾਂ ਨਿਰੋਲ ਮਨ ਉਡਾਰੀ ਦਾ ਰੂਪ ਹੀ ਕਹੇ ਜਾ ਸਕਦੇ ਹਨ । ਇਨ੍ਹਾਂ ਵਿਚ ਜੋ ਸੂਚਨਾ ਜਾਂ ਵਾਕਫੀਅਤ ਮਿਲਦੀ ਹੈ ਉਹ ਸਾਡੀ ਲੋਕ ਸਿਆਣਪ ਵਿਚੋਂ ਹੀ ਆਈ ਹੁੰਦੀ ਹੈ । ਵਿਚਾਰਧਾਰਾਈ ਪੱਧਰ ਤੇ ਆਧੁਨਿਕ ਯੁਗ ਦੇ ਸਮੱਸਿਆਵਾਦ ਵਿਚੋਂ ਪੈਦਾ ਹੋਣ ਵਾਲੇ ਵਿਚਾਰ ਜਾ ਦ੍ਰਿਸਟੀ ਇਸ ਲੇਖਕ ਤੋਂ ਬਹੁਤ ਵੱਖਰੇ ਹਨ । ਪ੍ਰਿ. ਤੇਜਾ ਸਿੰਘ, ਜਿਸ ਨੂੰ ਸਾਡਾ ਸਾਹਿਤ ਅਧਿਅਨ ਦਾ ਅਭਿਆਸ ਪੰਜਾਬੀ ਗੱਦ ਦਾ ਸਤੰਭ ਮੰਨਦਾ ਹੈ, ਉਹ ਵੀ ਧਿਆਨ ਨਾਲ ਵੇਖਿਆਂ ਅੰਗ੍ਰੇਜ਼ੀ ਸਾਮਰਾਜ ਦੁਆਰਾ ਪ੍ਰਵਿਸਟ ਹੋਈ ਸਾਹਿਤਕ ਸੰਸਕ੍ਰਿਤੀ ਦੀ ਨਿਰੰਤਰਤਾ ਵਿਚ ਚਲਣ ਵਾਲਾ ਲੇਖਕ ਹੈ । ਪ੍ਰਚਲਤ ਨਿਰੰਤਰਤਾ ਦੇ ਰਾਹ 'ਤੇ ਚਲਣ ਵਾਲਾ ਕੋਈ ਵੀ ਲੇਖਕ ਕਿਸੇ ਪ੍ਰਕਾਰ ਦੀ ਨਵੀਨ ਦ੍ਰਿਸ਼ਟੀ, ਸਾਰਥਕਤਾ ਜਾ ਵਿਚਾਰ-ਵਿਸਰਜਨ ਦਾ ਉਤਪਾਤਾ ਨਹੀਂ ਹੋ ਸਕਦਾ । ਇਸ ਤਰ੍ਹਾਂ ਤੇਜਾ ਸਿੰਘ ਸਮਕਾਲੀ ਸਾਹਿਤ ਸੰਸਕ੍ਰਿਤੀ ਦੀ ਨਿਰੰਤਰਤਾ ਵਿਚ ਚਲਣ ਵਾਲਾ ਐਸਾ ਲੇਖਕ ਹੈ ਜੋ ਆਪਣੇ ਲੇਖਾ ਰਾਹੀ ਇਧਰ ਓਧਰ ਦੀ ਆਮ ਵਾਕਫੀਅਤ ਦਾ ਪ੍ਰਭਾਵ ਦੇਦਾ ਹੈ ਅਤੇ ਸਾਸਕ੍ਰਿਤਿਕ ਵਿਕਾਸ ਦੇ ਰਾਹ 'ਤੇ ਚਲਣ ਦੀ ਤੰਬੀਹ ਕਰਦਾ ਹੋਇਆ ਕਈ ਪ੍ਰਕਾਰ ਦੀਆ ਉਚਿਤ ਸਦਾਚਾਰਕ ਸਿਖਿਆਵਾਂ ਵੀ ਦੇਦਾ ਹੈ । ਪਰ, ਕੁਲ ਮਿਲਾ ਕੇ ਆਪਣੇ ਹਰ ਨਿਬੰਧ ਦਾ ਪ੍ਰਭਾਵ ਇਕ ਨਿਰਭਾਵ ਸਰਲਤਾ ਵਾਲਾ ਦੇਂਦਾ ਹੈ, ਜਿਸ ਨੂੰ ਗੱਦ ਸੈਲੀ ਦੀ ਕੋਟੀ ਵਿਚ ਰੱਖਣਾ ਜੇ ਅਸੰਭਵ ਨਹੀਂ ਤਾਂ ਮੁਸਕਲ ਜ਼ਰੂਰ ਹੈ । ਇਸ ਸਾਰੇ ਵਿਰਾਟ ਪਸਾਰੇ ਵਿਚ ਪੂਰਨ ਸਿੰਘ ਇਕ ਅਜਿਹਾ ਨਾਂਅ ਹੈ ਜੋ ਅੰਗ੍ਰੇਜ਼ੀ ਯੁਗ ਵਿਚ ਇਕ ਪ੍ਰਤਿਭਾਵਾਨ ਸਾਹਿਤਕਾਰ ਦੇ ਰੂਪ ਵਿਚ ਉਦੈਮਾਨ ਹੁੰਦਾ ਹੈ । ਇਸ ਨੇ ਆਪਣੀ ਸਾਰੀ ਰਚਨਾ ਵਿਚ ਬੁਨਿਆਦੀ ਆਦਰਸ਼ ਅਰਥ-ਉਤਪਾਦਨਾ ਤੇ ਮੁੱਲ-ਸਿਰਜਨਾ ਦਾ ਰੱਖਿਆ ਹੈ । ਕਿਸੇ ਪ੍ਰਕਾਰ ਦੀ ਭਾਵੁਕ ਸੰਵੇਦਨਾ ਦੇ ਸਸਤੇ ਪ੍ਰਗਟਾਵੇ ਲਈ ਉਸ ਨੇ ਕੋਈ ਰਚਨਾ ਨਹੀਂ ਰਚੀ । ਇਸੇ ਲਈ ਉਹ ਅੱਜ ਤੀਕ ਲੋਕ-ਮਕਬੂਲ ਨਾ ਹੋ ਸਕਣ ਵਾਲੇ ਸਾਹਿਤਕਾਰਾਂ ਵਿਚ ਗਿਣਿਆ ਜਾਂਦਾ ਹੈ । ਇਹ ਲਿਖਤ ਜਗਤ ਦਾ ਸਾਹਿਤਕਾਰ ਹੈ । ਇਸ ਨੇ ਰਸਤਾ ਹੀ ਆਪਣਾ ਆਪ ਚੁਣਿਆ ਹੈ । ਇਸਦੀ ਸਾਰੀ ਰਚਨਾ ਪੜ੍ਹਨ ਦੇ ਬਾਅਦ ਰਸਤੇ ਦਾ ਸਮੱਸਿਆਵਾਦ ਹਰ ਘੜੀ ਅਗਰਭੂਮੀ ਤੇ ਆਉਂਦਾ ਹੈ । ਸਥਾਪਿਤ ਲੀਹਾਂ, ਪ੍ਰਚਲਿਤ ਵਿਧੀਆ ਤੇ ਸਾਹਿਤਕ ਸੰਸਕ੍ਰਿਤੀ ਦੀਆਂ ਨਿਰੰਤਰਤਾਵਾਂ ਨੂੰ ਤੱਜ ਕੇ ਪੂਰਨ ਸਿੰਘ ਰਾਹੋਂ ਕੁਰਾਹ ਜਾਣ ਦੀ ਗੱਲ ਆਮ ਕਰਦਾ ਹੈ । ਇਥੋਂ ਹੀ ਇਹ ਗੱਲ ਪਤਾ ਲਗਦੀ ਹੈ ਕਿ ਪੂਰਨ ਸਿੰਘ ਸਾਮੂਹਿਕਤਾ ਤੇ ਵਿਰਾਸਤ ਨੂੰ ਗਿਆਨ ਦੇ ਘਾਟ ਤਾਂ ਉਤਾਰਨਾ ਚਾਹੁੰਦਾ ਹੈ, ਪਰ ਉਹ ਆਪ ਸਾਮੂਹਿਕਤਾ

ਤੇ ਵਿਰਾਸਤ ਦੇ ਜਲੂਸ ਵਿਚ ਸ਼ਾਮਲ ਨਹੀ ਹੋਣਾ ਚਾਹੁੰਦਾ — ਇਹੀ ਉਸ ਦੀ ਲਿਖਤੀ ਸਾਹਿਤ ਦੀ ਵਿੱਥ ਹੈ। ਇਸੇ ਵਿੱਥ ਤੋਂ ਉਸ ਨੇ ਸਭ ਕੁਝ ਨੂੰ ਵਿਸਥਾਪਿਤ ਕੀਤਾ ਹੈ। ਉਸ ਦਾ ਸਭ ਤੋਂ ਪਹਿਲਾ ਨਿਸ਼ਾਨਾ ਅੰਗ੍ਰੇਜ਼ ਦੀ ਉਹ ਕਾਲੋਨੀਵਾਦ ਨੀਤੀ ਹੈ ਜੋ ਪੰਜਾਬ ਦੀ ਮਾਨਸਿਕਤਾ ਨੂੰ ਗੁਲਾਮ ਬਣਾਉਣਾ ਚਾਹੁੰਦੀ ਹੈ। ਇਸੇ ਲਈ ਪੂਰਨ ਸਿੰਘ ਇਸ ਦੀ ਨਿਖੇਧੀ ਕਰਦਾ ਹੋਇਆ ਇਸ ਦੇ ਹਰ ਉਸ ਪਹਿਲੂ ਨੂੰ, ਜੋ ਆਪਣੀ ਵਿਦਵਤਾ ਤੇ ਸਭਿਅਤਾਸ਼ੀਲ ਮੁੰਦਰਾ ਦਾ ਪ੍ਰਭਾਵ ਪ੍ਰਸਤੁਤ ਕਰਦਾ ਹੈ, ਆਪਣੀ ਕਰੜੀ ਟਿੱਪਣੀ ਦਾ ਵਿਸ਼ਾ ਬਣਾਉਂਦਾ ਹੈ ਤੇ ਆਪਣੀ ਗੌਰਵਤਾ ਨੂੰ, ਗਿਆਨ ਨੂੰ ਤੇ ਅਰਥ ਨੂੰ ਆਪਣੀ ਭਰਪੂਰ ਵਿਰਾਸਤ ਲੱਭਣ ਲਈ ਤੋਰਦਾ ਹੈ। ਉਸ ਦੀਆਂ ਕਾਵਿ-ਪੁਸਤਕਾਂ ਵਿਚ ਤਾਂ ਇਹ ਗੱਲ ਦਿਸ ਹੀ ਪੈਂਦੀ ਹੈ, ਪਰ ਉਸ ਦੀ ਗੱਦ ਵਿਚ ਇਸੇ ਨੂੰ ਹੀ ਇਕ ਵਿਸ਼ਵ-ਦ੍ਰਿਸਟੀ ਦਾ ਰੂਪ ਦੇ ਕੇ ਵੱਖਰੇ ਵੱਖਰੇ ਬਿੰਦੂਆਂ, ਕੋਣਾਂ ਤੇ ਟੀਚਿਆਂ ਦੇ ਪਹਿਲੂਆਂ ਤੋਂ ਸਮਝਾਇਆ ਗਿਆ ਹੈ। ਇਸ ਤਰ੍ਹਾ ਇਸ ਗੱਦ ਦੇ ਹਰ ਨਿਬੰਧ ਵਿਚ ਦ੍ਰਿਸਟੀ ਵੀ ਹੈ, ਵਿਚਾਰ-ਵਿਸਰਜਨ ਵੀ ਹੈ ਅਤੇ ਗਹਿਰਾਈ ਵੀ ਹੈ। ਜੇ ਡੂੰਘੀ ਦ੍ਰਿਸ਼ਟੀ ਤੋਂ ਵੇਖਿਆ ਜਾਏ ਤਾਂ ਪਤਾ ਲੱਗੇਗਾ ਕਿ ਪੂਰਨ ਸਿੰਘ ਨੇ ਆਪਣੀ ਕਾਵਿ-ਪ੍ਰਤਿਭਾ ਨੂੰ, ਆਪਣੀ ਗੱਦ ਬਣਤਰ, ਨੂੰ ਗਹਿਰਾਈ ਦੇਣ ਲਈ ਵਰਤਿਆ ਹੈ। ਕਾਵਿ-ਪ੍ਰਤਿਭਾ ਦਾ ਗੱਦ ਵਿਚ ਆ ਜਾਣਾ ਹੋਰ ਗੱਲ ਹੈ ਤੇ ਕਾਵਿ-ਪ੍ਰਤਿਭਾ ਨੂੰ ਗੱਦ ਦੇ ਧਰਮ ਦੇ ਅਧੀਨ ਉਸ ਦੀ ਬਣਤਰ ਨੂੰ ਉਭਾਰਨ ਲਈ ਵਰਤਣਾ ਹੋਰ ਗੱਲ ਹੈ। ਅਸਲ ਗੱਲ ਇਹ ਹੁੰਦੀ ਹੈ ਕਿ ਲੇਖਕ ਆਪਣੀ ਕਿਸੇ ਵੀ ਵੰਨਗੀ ਵਿਚ ਭਾਸਾ ਤੇ ਭਾਸ਼ਾ ਅਤਿਰਿਕਤ ਜੁਗਤਾ ਦੀ ਮਦਦ ਨਾਲ ਆਪਣੀ ਗੱਲ ਉਸਾਰਦਾ ਹੈ। ਇਸ ਤਰ੍ਹਾਂ ਉਹ ਇਕ ਪ੍ਰਕਾਰ ਦੀ ਚਿਹਨਕੀ ਪ੍ਰਕਿਰਿਆ ਵਿਚ ਪਿਆ ਹੁੰਦਾ ਹੈ। ਪੂਰਨ ਸਿੰਘ ਜਦੋਂ ਆਪਣੇ ਨਿਬੰਧ ਦੀ ਉਸਾਰੀ ਕਰਦਾ ਹੈ ਤਾ ਉਹ ਉਸ ਵਿਚ ਵਧੇਰੇ ਕਰਕੇ ਪੰਜਾਬੀ ਸਬਦ ਸਭਿਆਚਾਰ ਵਿਚ ਕੰਮ ਕਰਦੀਆ ਭਾਸਾਈ ਤੇ ਭਾਸਾ ਅਤਿਰਿਕਤ ਜੁਗਤਾ ਦੀ ਵਰਤੋ ਕਰਦਾ ਹੈ। ਭਾਸ਼ਾਈ ਜੁਗਤ ਤਾ ਵਾਕ ਵਿਨਿਆਸ ਦੀ ਜੁਗਤ ਹੈ, ਪਰ ਭਾਸ਼ਾ ਅਤਿਰਿਕਤ ਜੁਗਤਾਂ ਵਿਚ ਮਧਕਾਲ ਵਿਚ ਵਿਕਸਿਤ ਹੋਏ ਪੰਜਾਬੀ ਲੋਕਯਾਨ, ਲੋਕ ਰਹਿਤਲ ਤੋਂ ਲੈ ਕੇ ਸੂਫੀਆ, ਗੁਰੂਆ, ਕਿੱਸਾਕਾਰਾ, ਸੂਰਬੀਰਾ, ਆਸਕਾ, ਫ਼ਕੀਰਾਂ ਆਦਿ ਨੂੰ ਸ਼ਾਮਲ ਕੀਤਾ ਜਾ ਸਕਦਾ ਹੈ ਤੇ ਇਹ ਸਾਰੀਆ ਪੂਰਨ ਸਿੰਘ ਦੀ ਗੱਦ ਵਿਚ ਮਿਲਦੀਆਂ ਹਨ। ਪਰ, ਇਹ ਤਾਂ ਪੂਰਨ ਸਿੰਘ ਦੀ ਭਾਸਾਈ ਤੇ ਸਭਿਆਚਾਰਕ ਯੋਗਤਾ ਹੈ ਜਿਸਨੂੰ ਪੂਰਨ ਸਿੰਘ ਨੇ ਬੜੇ ਉਚਿਤ ਤਰੀਕੇ ਨਾਲ ਗੱਦ ਦਾ ਰੂਪ ਦਿੱਤਾ ਹੈ। ਪਰ, ਇਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਪੂਰਨ ਸਿੰਘ ਨੇ ਇਸ ਸਭ ਕੁਝ ਨੂੰ ਕਿਹੜੇ ਉਦੇਸਾਂ ਅਧੀਨ ਵਰਤਣ ਦਾ ਯਤਨ ਕੀਤਾ ਹੈ। ਇਸ ਗੱਲ ਨੂੰ ਆਪਣਾ ਸਮੱਸਿਆਵਾਦ ਬਣਾਉਂਦਿਆਂ ਹੀ ਸਾਨੂੰ ਪੂਰਨ ਸਿੰਘ ਦੇ ਲੇਖਾਂ 'ਤੇ ਨਜਰ ਮਾਰਨੀ ਪੈਂਦੀ ਹੈ।

ਪੂਰਨ ਸਿੰਘ ਦੀ ਗੱਦ ਪ੍ਰਮੁੱਖ ਰੂਪ ਵਿਚ ਉਸ ਦੀ ਪੁਸਤਕ 'ਖੁੱਲ੍ਹੇ ਲੇਖ' ਉਪਰ ਆਧਾਰਿਤ ਹੈ। ਇਸ ਪੁਸਤਕ ਵਿਚ ਲਗਭਗ ਡੇੜ ਦਰਜਨ ਦੇ ਕਰੀਬ ਲੇਖ ਹਨ ਅਤੇ ਇਨ੍ਹਾਂ ਲੇਖਾਂ ਵਿਚ ਵੀ ਬਹੁਤ ਸਾਰੇ ਲੇਖ ਅਜਿਹੇ ਹਨ ਜਿਨ੍ਹਾਂ ਵਿਚ ਪੂਰਨ ਸਿੰਘ ਨੇ ਸਾਹਿਤ ਦੇ ਸਮੱਸਿਆਵਾਦ ਨੂੰ ਲਿਆ ਹੈ। ਇਨ੍ਹਾਂ ਲੇਖਾਂ ਵਿਚ ਅਸੀਂ ਕਵਿਤਾ, ਕਵੀ ਦਾ ਦਿਲ, ਆਰਟ, ਪੰਜਾਬੀ ਸਾਹਿਤਯ ਪਰ ਕਟਾਖਯ, ਕੋਮਲ ਹੁਨਰ, 'ਹੰਸਚੋਗ' ਉੱਤੇ ਰੀਵੀਊ ਆਦਿ ਨੂੰ ਸ਼ਾਮਿਲ ਕਰ ਸਕਦੇ ਹਾਂ। ਇਨ੍ਹਾਂ ਲੇਖਾਂ ਵਿਚ ਪੂਰਨ ਸਿੰਘ ਨੇ ਆਪਣੇ ਵਲੋਂ ਉਚੇਰੇ ਸਾਹਿਤ ਦੇ ਗੁਣ ਲੱਛਣ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ ਤੇ ਇਸ ਨੂੰ ਸਸਤੇ ਤੇ ਉਪਭਾਵੁਕ ਸਾਹਿਤ ਤੋਂ ਨਿਖੇੜਿਆ ਹੈ। ਪੂਰਨ ਸਿੰਘ ਨੇ ਸਾਹਿਤ ਦੀ ਸਾਹਿਤਕਤਾ ਨੂੰ ਪ੍ਰਭਾਵਿਤ ਕਰਨ ਲਈ ਜੈਵਿਕਤਾ, ਭਾਵੁਕਤਾ ਤੇ ਰੂਹਾਨੀਅਤ ਤਿੰਨਾ ਨੂੰ ਇਕ ਦੂਜੇ ਵਿਚ ਗੁੰਨ੍ਹਿਆ ਹੈ। ਕਈ ਵਿਦਵਾਨ ਰੂਹਾਨੀਅਤ ਨੂੰ ਵਿਆਖਿਆਉਣ ਲਈ ਇਸ ਵਿਚੋਂ ਜੈਵਿਕਤਾ ਨੂੰ ਕੱਢ ਦੇਂਦੇ ਹਨ ਜਾਂ ਭਾਵੁਕਤਾ ਨੂੰ ਪਾਣ ਲਈ ਇਸ ਵਿਚੋਂ ਜੈਵਿਕਤਾ ਤੇ ਰੂਹਾਨੀ ਗਿਆਨ ਦੋਹਾਂ ਨੂੰ ਕੱਢ ਦੇਂਦੇ ਹਨ, ਪਰ ਪੂਰਨ ਸਿੰਘ ਇਸ ਤਰ੍ਹਾਂ ਦੀ ਸੌਖੀ ਤੇ ਸਰਲ ਵਿਧੀ ਨਹੀਂ ਅਪਨਾਉਂਦਾ। ਉਹ ਜੈਵਿਕਤਾ, ਭਾਵੁਕਤਾ ਤੇ ਰੂਹਾਨੀਅਤ ਦੇ ਆਪਸੀ ਅੰਤਰ ਨੂੰ ਵੀ ਸਮਝਦਾ ਹੈ, ਪਰ ਉਹ ਇਨ੍ਹਾਂ ਨੂੰ ਇਕ ਨਿਖੜਵੇਂ ਪ੍ਰਸੰਗ ਵਿਚ ਸੰਯੁਕਤ ਕਰਦਾ ਹੈ ਕਿਉਕਿ ਉਸਦਾ ਮਤ ਹੈ ਕਿ ਜੇ ਜੈਵਿਕਤਾ ਨਹੀ ਹੋਵੇਗੀ ਤਾਂ ਮਨੁੱਖ ਕਿਵੇਂ ਹੋਵੇਗਾ, ਜੇ ਮਨੁੱਖ ਨਹੀਂ ਹੋਵੇਗਾ ਤਾ ਭਾਵੁਕਤਾ ਤੇ ਰੂਹਾਨੀ ਗਿਆਨ ਕਿਵੇ ਹੋਣਗੇ। ਇਸ ਕਰਕੇ ਜ਼ਰੂਰਤ ਇਸ ਗੱਲ ਦੀ ਹੈ ਕਿ ਮਾਨਵੀ ਸਭਿਆਚਾਰ ਦੇ ਪ੍ਰਸੰਗ ਵਿਚ ਜੇ ਜੈਵਿਕਤਾ ਨੂੰ ਪੇਸ ਕੀਤਾ ਜਾਵੇ ਤਾਂ ਉਸ ਨੂੰ ਕੇਵਲ ਉਸ ਦੀਆ ਉਪਯੋਗੀ ਸੀਮਾਵਾ ਤਕ ਹੀ ਸੀਮਿਤ ਨਾ ਰਹਿਣ ਦਿੱਤਾ ਜਾਵੇ ਸਗੋਂ ਉਸ ਵਿਚੋਂ ਭਾਵੁਕਤਾ ਤੇ ਰੂਹਾਨੀਅਤ ਨੂੰ ਵਿਗਸਦਿਆਂ ਵਿਖਿਆਇਆ ਜਾਵੇ ਤੇ ਫਿਰ ਇਹ ਦੱਸਿਆ ਜਾਵੇ ਕਿ ਮਾਨਵੀ ਜਗਤ ਵਿਚ ਜੈਵਿਕਤਾ ਬੇਸ਼ਕ ਹੈ, ਪਰ ਪਹਿਲ ਰੂਹਾਨੀ ਗਿਆਨ ਦੀ ਹੈ। ਬਾਕੀ ਸਭ ਕੁਝ ਦੂਜੇ ਨੰਬਰ ਤੇ ਹੈ। ਇਉਂ ਜੈਵਿਕਤਾ ਤੇ ਭਾਵੁਕਤਾ ਰੂਹਾਨੀ ਗਿਆਨ ਦੇ ਅਧੀਨ ਹੋ ਕੇ ਇਸ ਨਾਲ ਜੁੜ ਜਾਂਦੇ ਹਨ ਤੇ ਇਸ ਨੂੰ ਅਭਿਵਿਅਕਤੀ ਦੇਣ ਵਿਚ ਸਹਾਇਕ ਹੁੰਦੇ ਹਨ। ਇਸੇ ਸਾਰੀ ਪ੍ਰਕਿਰਿਆ ਨੂੰ ਪੂਰਨ ਸਿੰਘ ਰਮਜ਼ ਭਰੀ ਅਵਸਥਾ ਦਾ ਨਾਂ ਦਿੰਦਾ ਹੈ ਤੇ ਇਸ ਨੂੰ ਆਪਣੇ ਨਿਬੰਧਾਂ ਦਾ ਵਿਸ਼ੇਸ਼ ਧਰਾਤਲ ਬਣਾਉਂਦਾ ਹੈ। ਇਸੇ ਵਿਚੋਂ ਉਹ ਆਪਣੀ ਕਾਵਿ-ਸ਼ਾਸਤ੍ਰ ਅਤੇ ਕਾਵਿ, ਗੱਦ ਜਾਂ ਲਿਖਤ ਦੀ ਪਰਿਭਾਸ਼ਾ ਕਰਦਾ ਹੈ ਤੇ ਇਸ ਨੂੰ ਪੱਛਮ ਦੀ ਕਾਲੰਕੀਬਾਜ਼ ਦ੍ਰਿਸ਼ਟੀ ਦੇ ਵਿਰੋਧ ਵਿਚ ਰਖਦਾ ਹੈ।

ਇਸ ਟਿੱਪਣੀਸੀਲ ਭੂਮਿਕਾ ਨੂੰ ਆਪਣੇ ਨਾਲ ਲੈ ਕੇ ਜਦੋਂ ਅਸੀਂ ਪੂਰਨ ਸਿੰਘ ਦੀ ਗੱਦ ਰਚਨਾ ਵਿਚ ਪ੍ਰਵੇਸ਼ ਕਰਦੇ ਹਾਂ ਤਾਂ ਸਾਡੀਆਂ ਸਾਰੀਆਂ ਸਿਧਾਂਤਕ ਧਾਰਨਾਵਾਂ ਨੂੰ ਪੂਰਨ ਸਿੰਘ ਦੀ ਰਚਨਾ ਵਿਚੋਂ ਸਮਰਥਨ ਮਿਲਦਾ ਹੈ। ਅਤੇ ਇਸ ਨਾਲ ਇਕ

ਗੱਲ ਹੋਰ ਵੀ ਸਾਮ੍ਹਣੇ ਆਉਂਦੀ ਹੈ ਕਿ ਪੂਰਨ ਸਿੰਘ ਦੇ ਨਿਬੰਧਾਂ ਦੀਆਂ ਵਿੱਲਖਣ ਵਿਸ਼ੇਸਤਾਵਾਂ ਆਪਣੇ ਵਿਚਲੀ ਭਾਰੀ ਗਾਉਰੀ ਸਮਗ੍ਰੀ ਸਹਿਤ ਪ੍ਰਗਟ ਹੋ ਜਾਦੀਆਂ ਹਨ। ਪਰ ਇਸ ਸਭ ਕੁਝ ਨੂੰ ਵਿਸਥਾਰ ਸਹਿਤ ਉਘਾੜਨ ਤੋਂ ਪਹਿਲਾਂ ਸਾਨੂੰ ਪੂਰਨ ਸਿੰਘ ਦੇ ਲੇਖਾਂ ਵਿਚੋਂ ਪ੍ਰਾਪਤ ਹੁੰਦੇ ਕਾਵਿ-ਸ਼ਾਸਤ੍ਰ ਨੂੰ ਦ੍ਰਿਸ਼ਟੀਗੋਚਰ ਕਰ ਲੈਣਾ ਚਾਹੀਦਾ ਹੈ। ਪੰਜਾਬੀ ਵਿਚ ਕਾਵਿ-ਸ਼ਾਸਤ੍ਰ ਸੰਬੰਧੀ ਪ੍ਰਮਾਣਿਕ ਲਿਖਤਾਂ ਬਹੁਤ ਘੱਟ ਹਨ। ਸ਼ਾਇਦ ਪੂਰਨ ਸਿੰਘ ਪਹਿਲਾ ਲੇਖਕ ਹੈ ਜਿਸ ਨੇ ਅਜਿਹੀ ਚੇਤਨਤਾ ਨੂੰ ਪ੍ਰਮਾਣਿਕ ਗੱਦ ਰਚਨਾ ਰਾਹੀਂ ਉਘਾੜਿਆ ਹੈ। ਅਸੀ ਉਸ ਦੇ 'ਖੁੱਲ੍ਹੇ ਲੇਖ' ਦੇ ਮੁਖਬੰਦ ਨੂੰ ਹੀ ਲੈਂਦੇ ਹਾਂ। ਇਸ ਵਿਚ ਉਸ ਨੇ ਜੋ ਵਿਚਾਰ ਪ੍ਰਗਟ ਕੀਤੇ ਹਨ ਉਹ ਅਤਿਅੰਤ ਸੰਖਿਪਤ, ਸੰਕੋਚਵੀਂ ਤੇ ਰਮਜ਼ ਭਰੀ ਸ਼ੈਲੀ ਵਿਚ ਪੇਸ਼ ਕੀਤੇ ਹਨ। 'ਖੁੱਲ੍ਹੇ ਲੇਖ' ਦੇ ਮੁਖਬੰਦ ਦੇ ਪਹਿਲੇ ਪੈਰੇ ਵਿਚ ਉਹ ਲਿਖਦਾ ਹੈ "ਇਹ ਖੁੱਲ੍ਹੇ ਲੇਖ ਆਮ ਖ਼ਿਆਲਾ ਦੇ ਧਰਤੀ ਉੱਪਰ ਪਏ ਕਿਸੀ ਨੁਕਤੇ ਥੀਂ ਨਹੀਂ ਲਿਖੇ ਗਏ। ਕਦੀ ਕੋਈ ਘੜੀ ਆਣ ਵਾਪਰਦੀ ਹੈ ਜਦ ਜੀਵਨ ....... ਆਪ ਮੁਹਾਰਾ ਕਿਸੀ ਅਣਡਿੱਠੇ ਆਕਾਸ਼ ਵਿੱਚ ਜਾ ਚਮਕਦਾ ਹੈ ..... ਰਿਮਝਿਮ, ਰਿਮਝਿਮ ਜੋਤੀ ਦਾ ਮੀਂਹ ਪੈਂਦਾ ਹੈ; ਜੋ ਮਰਜ਼ੀ ਕਰੀਏ, ਬਰਤਨ ਰੱਖੀਏ .... ਚਾਦਰਾਂ ਤਾਣੀਏ। ਨੂਰੀ ਫੁਹਾਰ ਦੀ ਕੋਈ ਕੋਈ ਬੂੰਦ ਲੂਆਂ ਵਿੱਚ ਲਿਸ਼ਕਦੀ ਦਿਸਦੀ ਹੈ, ਪਰ ਨਹੀਂ ਦਿਸਦੀ ... ਇਦਾਂ ਪ੍ਰਤੀਤ ਹੁੰਦਾ ਹੈ ਕਿ ਕਿਸੀ ਮਿੱਠੀ ਨੀਂਦ ਨੇ ਆਣ ਟੁੰਬ ਉਠਾਇਆ ਹੈ। ਇਨ੍ਹਾਂ ਲੇਖਾਂ ਵਿਚ ਉਸ ਅਣਮੁੱਲੀ ਲਿਸ਼ਕ ਦੀ ਕਿਧਰੇ ਕਿਧਰੇ ਧਾਰੀ ਦਿਸ ਆਵੇਗੀ।" ਉਪਰੋਕਤ ਪੈਰੇ ਵਿਚ ਪੂਰਨ ਸਿੰਘ ਨੇ ਪ੍ਰਮਾਣਿਕ ਸਿਰਜਣਾ ਦਾ ਕਾਵਿ-ਸ਼ਾਸਤ੍ਰ ਅਤਿਅੰਤ ਭਰਪੂਰ, ਪਰ ਸੰਖਿਪਤ ਸ਼ੈਲੀ ਵਿਚ ਪ੍ਰਸਤੁਤ ਕਰ ਦਿੱਤਾ ਹੈ। ਉਪਰਲੇ ਸਤਰ ਤੋਂ ਵੇਖਿਆਂ ਇਸ ਪੈਰੇ ਵਿਚ ਪਰਸਪਰ ਵਿਰੋਧੀ ਸ਼ਬਦ-ਜੁਗਤ ਤੇ ਵਿਰੋਧਾਭਾਸ ਦਾ ਪ੍ਰਯੋਗ ਕੀਤਾ ਗਿਆ ਹੈ। ਪਰ, ਰਤਾ ਕੁ ਡੂੰਘੀ ਦ੍ਰਿਸ਼ਟੀ ਨਾਲ ਵੇਖਿਆਂ ਇਹ ਪਤਾ ਲੱਗਦਾ ਹੈ ਕਿ ਇਸ ਪੈਰੇ ਵਿਚ ਪੂਰਨ ਸਿੰਘ ਸਿਰਜਨਾ ਅਤੇ ਲਿਖਤ ਦੀ ਪ੍ਰਮਾਣਿਕਤਾ ਨੂੰ ਭਾਵਪੂਰਤ ਉਮੰਗ ਤੇ ਜੋਤ ਪੂਰਤ ਦ੍ਰਿਸ਼ਟੀ ਦੇ ਮਿਲਵੇਂ ਸੰਤੁਲਨ ਉਪਰ ਆਧਾਰਿਤ ਕਰਦਾ ਹੈ। ਅਤੇ ਇਹ ਗੱਲ ਸਾਡੀ ਜਾਚੇ ਸੱਚ ਹੈ ਕਿ ਜੋਤ ਤੇ ਭਾਵਨਾ ਦੀ ਇਕਾਗਰਤਾ ਕਿਸੇ ਅਤਿਅੰਤ ਟਿਕਵੀਂ ਅਵਸਥਾ ਵਿਚ ਹੀ ਪ੍ਰਾਪਤ ਹੁੰਦੀ ਹੈ ਤੇ ਇਸੇ ਵਿਚੋਂ ਹੀ ਆਦਰਸ਼ ਚਰਿਤ੍ਰ ਵਾਲੀ ਲਿਖਤ ਸਾਮ੍ਹਣੇ ਆਉਂਦੀ ਹੈ। ਪ੍ਰਯਤਨਸ਼ੀਲ ਅਭਿਆਸ ਦੀ ਮਦਦ ਨਾਲ ਜਰੂਰੀ ਨਹੀਂ ਕਿ ਇਸ ਤਰ੍ਹਾਂ ਦੀ ਸਿਰਜਨਾਤਮਕ ਇਕਾਗਰਤਾ ਪ੍ਰਾਪਤ ਹੋਵੇ। ਇਉ ਸਿਰਜਨਾਤਮਕ ਇਕਾਗਰਤਾ ਤੇ ਆਦਰਸ਼ ਲਿਖਤ ਦੇ ਸੰਬੰਧ ਵਿਚ ਪੂਰਨ ਸਿੰਘ ਦੀ ਇਹ ਟਿੱਪਣੀ ਆਪਣੇ ਆਪ ਵਿਚ ਸਚਮੁੱਚ ਇਕ ਅਮੁੱਲੇ ਕਾਵਿ-ਸ਼ਾਸਤ੍ਰੀ ਪ੍ਰਤੀਮਾਨ ਦੀ ਮਿਸਾਲ ਹੈ। ਪਰ, ਇਸ ਤੋਂ ਵੀ ਵਧ ਗੱਲ ਇਸ ਪੈਰੇ ਵਿਚ ਇਹ ਹੈ ਕਿ ਪੂਰਨ ਸਿੰਘ ਨੇ ਆਪਣੇ ਵੱਥ ਨੂੰ ਬੜੀ ਖ਼ੂਬਸੂਰਤ ਟੁੰਬਣ ਵਾਲੀ ਤੇ ਬੌਧਿਕਤਾ ਦੀ ਪੱਧਰ ਤੇ ਸੰਤੁਸਟ ਕਰਨ ਵਾਲੀ ਸ਼ੈਲੀ ਵਿਚ ਪੇਸ਼

ਕੀਤਾ ਹੈ। ਪੂਰਨ ਸਿੰਘ ਦੇ ਇਹ ਸ਼ਬਦ 1929 ਵਿਚ ਲਿਖ ਗਏ। ਉਸ ਜ਼ਮਾਨੇ ਤੋਂ ਲੈ ਕੇ ਅੱਜ ਤੀਕ ਕਾਵਿ-ਸ਼ਾਸਤ੍ਰ ਤੇ ਵਿਸ਼ੇਸ਼ ਕਰਕੇ ਗੱਦ ਦੇ ਕਾਵਿ-ਸ਼ਾਸਤ੍ਰ ਬਾਰੇ ਐਸੇ ਨਿੱਖਰੇ ਵਿਚਾਰ ਤੇ ਭਰਪੂਰ ਗੱਦ ਸੈਲੀ ਬਹੁਤ ਘੱਟ ਵੇਖਣ ਵਿਚ ਆਏ ਹਨ। ਇਸ ਦਿਸ਼ਾ ਵਿਚ ਪੂਰਨ ਸਿੰਘ ਨੇ ਮੁੱਖਬੰਦ ਦੇ ਅਗਲੇ ਹਿੱਸੇ ਵਿੱਚ ਆਪਣੇ ਸਾਹਿਤ ਦਰਸ਼ਨ, ਭਾਸ਼ਾ, ਸ਼ੈਲੀ ਤੇ ਸਭਿਆਚਾਰ ਪ੍ਰਤੀ ਦ੍ਰਿਸ਼ਟੀਪਰਕ ਵਿਚਾਰ ਪ੍ਰਗਟਾਏ ਹਨ। ਇਸੇ ਆਧਾਰ ਤੇ ਅਸੀਂ ਉਸ ਦੇ ਨਿਬੰਧ ਕਵਿਤਾ, ਕਵੀ ਦਾ ਦਿਲ, ਆਰਟ ਆਦਿ ਲੇਖਾਂ ਦੀ ਟਿੱਪਣੀਸ਼ੀਲ ਵਿਆਖਿਆ ਕਰ ਸਕਦੇ ਹਾਂ। 'ਕਵਿਤਾ' ਨਾਮੀ ਨਿਬੰਧ ਵਿਚ ਪੂਰਨ ਸਿੰਘ ਭਾਈ ਵੀਰ ਸਿੰਘ ਕਾਵਿ ਤੋਂ ਬਹੁਤ ਪ੍ਰਭਾਵਿਤ ਜਾਪਦਾ ਹੈ, ਪਰ ਗੰਭੀਰਤਾ ਨਾਲ ਇਸ ਨਿਬੰਧ ਦਾ ਪਾਠ ਕਰਨ ਤੋਂ ਬਾਅਦ ਇਹ ਪਤਾ ਲਗਦਾ ਹੈ ਕਿ ਇਹ ਨਿਬੰਧ ਭਾਈ ਵੀਰ ਸਿੰਘ ਦੀ ਕਵਿਤਾ ਉੱਪਰ ਆਧਾਰਿਤ ਨਹੀਂ ਸਗੋਂ ਇਸ ਵਿਚ ਤਾਂ ਪੂਰਨ ਸਿੰਘ ਨੇ ਕਾਵਿ ਸੰਬੰਧੀ ਆਪਣਾ ਕਾਵਿ-ਸ਼ਾਸਤ੍ਰ ਜੋ ਰਹੱਸਮਈ ਕਾਵਿ ਅਤੇ ਕਾਵਿਮਈ ਰਹੱਸ ਉੱਪਰ ਆਧਾਰਿਤ ਹੈ, ਪੇਸ਼ ਕੀਤਾ ਹੈ। ਆਪਣੀ ਧਾਰਨਾ ਦੇ ਸਮਰਥਨ ਵਜੋਂ ਅਸੀਂ ਇਸ ਲੇਖ ਵਿਚੋਂ ਪੂਰਨ ਸਿੰਘ ਦੇ ਕੁਝ ਪ੍ਰਤੀਮਾਨ ਮੂਲਕ ਵਾਕ ਆਪਣੇ ਸਨਮੁੱਖ ਕਰਦੇ ਹਾਂ —"ਪਿਆਰ ਵਿਚ ਮੋਏ ਬੰਦਿਆਂ ਦੇ ਮਿੱਠੇ ਵਚਨ ਕਵਿਤਾ ਹਨ", "ਵੇਖੋ ਖੇਤਾ ਵਿਚ ਲਿੱਲੀਆ ਕਿਸ ਤਰ੍ਹਾਂ ਖਿੜ ਰਹੀਆ ਹਨ ਇਹ ਕਿਥੋਂ ਖਾਂਦੀਆਂ ਹਨ ? ਨਾ ਹਲ ਵਾਹੁੰਦੀਆਂ ਹਨ ਨਾ ਕਪੜਾ ਬੁਣਦੀਆਂ ਹਨ", "ਪੂਰਬ ਦੇ ਦੇਸਾਂ ਵਿਚ ਸਾਧ ਬਚਨਾ ਨੂੰ ਹੀ ਕਵਿਤਾ ਅਥਵਾ ਉਚਾ ਸਾਹਿਤਯ ਮੰਨਿਆ ਹੈ। ਬਾਕੀ ਵਾਕ ਰਚਨਾ ਮੰਨੀ ਹੈ।" "ਕਵਿਤਾ ਨੈਣਾ ਵਿਚ ਸੁਫਨੇ ਲਟਕਾ ਦੇਂਦੀ ਹੈ, ਦਿੱਲ ਵਿਚ ਅਸ਼ਰੀਰੀਆਂ ਦੇ ਮੇਲੇ ਕਰਾ ਦੇਂਦੀ ਹੈ।" "ਕਵਿਤਾ ਦੇ ਕਰਤਾ ਤਾਂ ਇਲਾਹੀ ਲੋਕ ਹੋਏ, ਪਰ ਕਵਿਤਾ ਦੇ ਪਾਠ ਕਰਨ ਵਾਲਿਆ ਦੇ ਦਿਲ ਵਿਚ ਸਥਾਈ ਭਾਵ ਦਇਆ, ਨਿਮ੍ਰਤਾ, ਮਿੱਰਤ, ਗਰੀਬੀ, ਤਿਆਗ, ਵੈਰਾਗਯਤੇ ਚਾ ਮਿਲਵਾਂ ਹੋਣਾ ਲੋੜੀਂਦਾ ਹੈ।" "ਕਵਿਤਾ ਪਿਆਰ ਦਾ ਕੁਆਰਾਪਣ ਹੈ... ਕਵਿਤਾ ਰੱਬੀ ਦਰਬਾਰ ਦਾ ਪ੍ਰਕਾਸ਼ ਹੈ। ਕਵਿਤਾ ਦੇ ਪਿੱਛੇ ਅਨੰਤ ਚੁੱਪ ਜੀਵਨ ਦਾ ਸਮੁੰਦਰ ਹੈ ਤੇ ਸੱਚੀ ਕਵਿਤਾ ਦੀ ਹੋਂਦ ਇਸ ਅਕਹਿ ਵਿਸਮਾਦੀ ਜੀਵਨ ਦੀ ਲਹਿਰ ਹੈ।" ਇਨ੍ਹਾਂ ਵਾਕਾਂ ਤੋਂ ਸਪਸ਼ਟ ਹੁੰਦਾ ਹੈ ਕਿ ਪੂਰਨ ਸਿੰਘ ਆਪਣੇ ਬੁਨਿਆਦੀ ਵਿਸ਼ੇ ਬਾਰੇ ਬਹੁਤ ਸਪਸ਼ਟ ਹੈ ਅਤੇ ਸਾਰਾ ਲੇਖ ਉਸ ਦੇ ਕਾਵਿ ਸੰਬੰਧੀ ਨਿੱਖਰੀ ਹੋਈ ਮਾਨਸਿਕਤਾ ਦੇ ਆਧਾਰ 'ਤੇ ਲਿਖਿਆ ਹੈ। ਇਸ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਵਿਚਾਰ-ਵਿਸਰਜਨ ਵਾਲੀ ਵਿਸ਼ੇਸ਼ਤਾ ਇਸ ਸਾਰੇ ਲੇਖ ਦੇ ਆਰ ਪਾਰ ਫੈਲੀ ਹੋਈ ਹੈ। ਕਿਉਂਕਿ ਲੇਖਕ ਇਹ ਜਾਣਦਾ ਹੈ ਕਿ ਕਵਿਤਾ ਦੇ ਸੰਬੰਧ ਵਿਚ ਪ੍ਰਮਾਣਿਕ ਗੱਲਬਾਤ ਸਾਧਾਰਣ ਵਾਕ-ਪ੍ਰਯੋਗ ਵਿਚ ਨਹੀਂ ਕੀਤੀ ਜਾ ਸਕਦੀ। ਵਾਕ-ਪ੍ਰਯੋਗ ਤਾਂ ਗੱਦ ਸ਼ੈਲੀ ਦਾ ਜ਼ਰੂਰੀ ਅੰਗ ਹੈ, ਪਰ ਕਾਵਿ ਵਰਗੇ ਵਿਸੇ ਨੂੰ ਪੇਸ਼ ਕਰਨ ਲਈ ਸਾਧਾਰਣ ਤੇ ਸਰਲ ਭਾਸ਼ਾ ਨੂੰ ਸਾਰ ਗਰਭਤ ਕਰਨਾ

ਪੈਂਦਾ ਹੈ। ਪੂਰਨ ਸਿੰਘ ਦੇ ਆਪਣੇ ਸ਼ਬਦਾਂ ਵਿਚ ਇਹ ਉਹੀ ਅਵਸਥਾ ਹੈ ਜਿਥੇ 'ਦਿਲ ਤੇ ਦਿਮਾਗ ਦੀ ਨੰਗੀ ਤਸਵੀਰ ਖਿਚੀਂਦੀ ਹੈ।' ਸਾਰੇ ਲੇਖ ਵਿਚ ਪੂਰਨ ਸਿੰਘ ਨੇ ਕਿਤੇ ਵੀ ਆਮ ਵਰਤੋਂ ਵਿਚ ਆਉਣ ਵਾਲਾ ਕਾਵਿ-ਸਾਸਤ੍ਰ, ਜੋ ਕਾਵਿ ਸੰਬੰਧੀ ਛੰਦ, ਅਲੰਕਾਰ, ਰਸ, ਬਿੰਬ ਇਤਿਆਦਿ ਹੋਰ ਸਿਲਪੀ ਜੁਗਤਾਂ ਨੂੰ ਗਿਣਾ ਕੇ ਆਪਣਾ ਕੰਮ ਸਾਰ ਲੈਂਦਾ ਹੈ, ਨਹੀਂ ਵਰਤਿਆ। ਉਸ ਨੇ ਤਾਂ ਕਾਵਿ ਦੀ ਉਸ ਬੁਨਿਆਦੀ ਵਿਸੇਸਤਾ ਨੂੰ ਪਕੜਨ ਦੀ ਕੋਸਿਸ ਕੀਤੀ ਹੈ ਜੋ ਮੱਨੁਖ ਨੂੰ ਨਿਤਾਪ੍ਰਤੀ ਜੀਵਨ ਦੇ ਉਪਯੋਗੀ ਮਸਲਿਆ ਤੋਂ ਇਕ ਲਾਂਭੇ ਕਰਦੇ ਰਹੱਸਮਈ ਕਾਵਿ ਅਤੇ ਕਾਵਿਮਈ ਰਹੱਸ ਵਿਚੋਂ ਪੈਦਾ ਹੋਣ ਵਾਲੇ ਵਿਸਮਾਦੀ ਆਨੰਦ ਦੇ ਦੇਸ ਲੈ ਜਾਂਦੀ ਹੈ। ਉਪਰੋਕਤ ਵਿਚ ਦਿੱਤੇ ਗਏ ਕੁਝ ਵਾਕ ਸਾਡੀ ਇਸ ਧਾਰਨਾ ਦਾ ਬਹੁਤ ਹੀ ਭਰਵਾ ਸਮਰਥਨ ਕਰਦੇ ਹਨ। ਕਈ ਵਾਰ ਇਹ ਪ੍ਰਭਾਵ ਵੀ ਪੈਦਾ ਹੈ ਕਿ ਜਿਵੇਂ ਪੂਰਨ ਸਿੰਘ ਸਾਰੀ ਗੱਲ ਨੂੰ ਬਦੋ ਬਦੀ ਇਕ ਅਤਾਰਕਿਕ ਤੇ ਰਹਸਮਈ ਰੰਗਣ ਦੇ ਰਿਹਾ ਹੈ ਜਿਸ ਵਿਚੋਂ ਆਮ ਪਾਠਕ ਨੂੰ ਅਸਪਸ਼ਟਤਾ ਪ੍ਰਾਪਤ ਹੁੰਦੀ ਹੈ. ਪਰ ਕਾਵਿ ਸਾਸਤ੍ਰੀ ਸੂਝਬੂਝ ਰੱਖਣ ਵਾਲਾ ਪਾਠਕ ਜਦੋਂ ਸਬਰ ਤਹੰਬਲ ਨਾਲ ਪੂਰਨ ਸਿੰਘ ਦੇ ਇਸ ਨਿਬੰਧ ਦੇ ਪਾਠ ਵਿਚੋਂ ਲੰਘਣ ਦਾ ਯਤਨ ਕਰਦਾ ਹੈ ਤਾ ਉਸ ਨੂੰ ਪ੍ਰਾਪਤੀ ਵਜੋਂ ਕਾਵਿ ਸੰਬੰਧੀ ਇਕ ਰੂਪਾਤਰਿਤ ਦ੍ਰਿਸਟੀ ਤੇ ਕਈ ਪ੍ਰਕਾਰ ਦੇ ਨਿਖਰੇ ਹੋਏ ਸੰਕਲਪ ਪ੍ਰਾਪਤ ਹੁੰਦੇ ਹਨ। ਇਹ ਗੱਲ ਵੱਖਰੀ ਹੈ ਕਿ ਪੂਰਨ ਸਿੰਘ ਨੇ ਇਸ ਸਾਰੀ ਕਾਰਗੁਜਾਰੀ ਨੂੰ ਪੇਸ ਕਰਨ ਲਈ ਭਾਸਾ ਨੂੰ ਵੀ ਉਚੇਚੇ ਤੌਰ ਤੇ ਘੜਿਆ ਹੈ। ਜਿਹੜੇ ਵਾਕ ਸਾਨੂੰ ਅਸਪਸਟ ਰਹੱਸਮਈ ਤੇ ਪਰੋਖ ਲਗਦੇ ਹਨ ਉਹੀ ਤਾਂ ਅਜਿਹੇ ਵਾਕ ਹਨ ਜਿਨ੍ਹਾ ਵਿਚ ਪੂਰਨ ਸਿੰਘ ਆਪਣੀ ਵੱਥ ਦੇ ਅਨੁਰੂਪ ਪ੍ਰਗਟਾਵਾ ਘੜ ਸਕਿਆ ਹੈ ਤੇ ਇਸ ਤਰ੍ਹਾ ਇਸ ਅਯਾਮ ਵਿਚ ਨਿਖਰੀ ਹੋਈ ਗੱਦ ਸ਼ੈਲੀ ਪੰਜਾਬੀ ਨੂੰ ਦੇ ਸਕਣ ਦੇ ਯੋਗ ਹੋਇਆ ਹੈ।

ਉਸ ਦੇ ਨਿਬੰਧ-ਕਵੀ ਦਾ ਦਿਲ, ਪੰਜਾਬੀ ਸਾਹਿਤਯ ਪਰ ਕਟਾਖਯ, ਕੋਮਲ ਹੁਨਰ, ਆਰਟ ਆਦਿ ਵੀ ਕਾਵਿ-ਸਾਸਤ੍ਰ ਦੇ ਸੰਬੰਧ ਵਿਚ ਉਪਰੋਕਤ ਕਥਿਤ ਵਿਸੇਸਤਾਵਾ ਨਾਲ ਭਰਪੂਰ ਹਨ। ਇਸ ਤੋਂ ਬਿਨਾਂ ਪੂਰਨ ਸਿੰਘ ਨੇ ਪੂਰਬੀ ਵਿਸਵ ਦ੍ਰਿਸਟੀਕੋਣ ਦੇ ਪੱਖ ਤੋਂ, ਸਾਮਰਾਜ ਦੀ ਕਾਲੋਨੀਬਾਜ਼ ਨੀਤੀ ਦੀ ਚੇਤਨਤਾ ਅਧੀਨ ਕਈ ਨਿਬੰਧ ਲਿਖੇ ਹਨ। ਇਨ੍ਹਾਂ ਨਿਬੰਧਾ ਵਿਚ ਕੁਝ ਨਿਬੰਧ ਤਾਂ ਅਜਿਹੇ ਹਨ ਜਿਨ੍ਹਾਂ ਵਿਚ ਮਧਕਾਲੀ ਪੰਜਾਬੀ ਸਭਿਆਚਾਰ ਦੇ ਹਵਾਲੇ ਨਾਲ ਅੰਗ੍ਰੇਜ਼ੀ ਸਾਮਰਾਜ ਦੇ ਸੰਦਰਭ ਵਿਚ ਪੂਰਬੀ ਵਿਸ਼ਵ ਦ੍ਰਿਸ਼ਟੀ ਦੇ ਮਹੱਤਵ ਨੂੰ ਵਿਸਥਾਰਿਆ ਗਿਆ ਹੈ ਅਤੇ ਇਸੇ ਦ੍ਰਿਸ਼ਟੀਕੋਣ ਨਾਲ ਸੰਬੰਧਿਤ ਆਦਰਸ ਜੀਵਨ ਮੁੱਲਾ ਨਾਲ ਸੰਬੰਧਿਤ ਨਿਬੰਧ ਲਿਖੇ ਗਏ ਹਨ। ਇਨ੍ਹਾਂ ਵਿਚ ਅਸੀ "ਪਿਆਰ" ਮਜ਼ਬ, ਵਤਨ ਦਾ ਪਿਆਰ, ਕਿਰਤ, ਮਿਤਰਤਾ ਆਦਿ ਹੋਰ ਨਿਬੰਧਾਂ ਨੂੰ ਸ਼ਾਮਿਲ ਕਰ ਸਕਦੇ ਹਾਂ। ਇਨ੍ਹਾਂ ਨਿਬੰਧਾਂ ਵਿਚ ਪੂਰਨ ਸਿੰਘ ਦੀ ਆਪਣੀ ਜੀਵਨ ਦ੍ਰਿਸ਼ਟੀ ਦੀ ਆਧਾਰਸ਼ਿਲਾ ਪ੍ਰਗਟ ਹੁੰਦੀ ਹੈ ਜਿਸ ਦਾ ਭਾਵ ਇਹ ਹੈ ਕਿ ਪੂਰਨ

ਸਿੰਘ ਨੇ ਆਪਣੀ ਭਾਸ਼ਾਈ ਤੇ ਦ੍ਰਿਸ਼ਟੀਪਰਕ ਯੋਗਤਾ ਦੇ ਆਧਾਰ 'ਤੇ ਇਕ ਵਿਸ਼ੇਸ਼ ਪ੍ਰਕਾਰ ਦੀ ਮਾਨਸਿਕਤਾ ਨੂੰ ਨਿਰਮਿਤ ਕੀਤਾ ਹੈ ਤੇ ਮਗਰੋਂ ਇਸੇ ਮਾਨਸਿਕਤਾ ਨੂੰ ਉਸ ਨੇ ਆਪਣੇ ਸਾਰੇ ਨਿਬੰਧਾਂ ਵਿਚ ਉਤਾਰਿਆ ਹੈ। ਇਨ੍ਹਾਂ ਨਿਬੰਧਾਂ ਦੇ ਸਮੱਸਿਆਵਾਦ ਤੇ ਪ੍ਰਸੰਗ ਆਪਣੇ ਵਿਸਥਾਰ ਵਿਚ ਵੱਖਰੇ ਵੱਖਰੇ ਹਨ। ਪਰ, ਇਨ੍ਹਾਂ ਦੀ ਪਿੱਠਭੂਮੀ ਵਿਚ ਦ੍ਰਿਸ਼ਟੀਮੂਲਕ ਪੈਰਾਡਾਈਮ ਇੱਕੋ ਹੈ। ਇਹ ਪੈਰਾਡਾਈਮ ਸਮੁੱਚੇ ਸਭਿਆਚਾਰ ਨੂੰ ਰਹੱਸਮਈ ਕਾਵਿ ਅਤੇ ਕਾਵਿਮਈ ਰਹੱਸ ਦੀ ਦ੍ਰਿਸ਼ਟੀ ਵਿਚ ਸੁਗਠਿਤ ਕਰਕੇ ਵੇਖਦਾ ਹੈ। ਰਹੱਸ ਤੇ ਕਾਵਿ ਦੇ ਵਿਰੋਧਾਭਾਸ ਵਿਚ ਭਾਵਨਾ, ਦ੍ਰਿਸ਼ਟੀ, ਤਰਕ ਤੇ ਅਤਰਕ ਸਾਰੇ ਇਕੱਠੇ ਸ਼ਾਮਲ ਹੋ ਜਾਂਦੇ ਹਨ। ਅਸਲ ਵਿਚ ਪੂਰਬੀ ਵਿਸ਼ਵ ਦ੍ਰਿਸ਼ਟੀ ਜੀਵਨ ਦੇ ਅਤਿਅੰਤ ਨਿਚਲੇ ਪਦਾਰਥਕ ਸਤਰਾਂ ਤੋਂ ਸ਼ੁਰੂ ਹੋ ਕੇ ਪ੍ਰਾਣਧਾਰੀ ਜੈਵਿਕਤਾ ਨੂੰ ਆਪਣੇ ਨਾਲ ਲੈਂਦੀ ਹੋਈ ਪਹਿਲਾ ਇਕ ਭਾਵਭੂਮੀ ਤਿਆਰ ਕਰਦੀ ਹੈ ਅਤੇ ਇਸ ਤੋਂ ਉਪਰੰਤ ਇਕ ਵਿਸ਼ੇਸ਼ ਪ੍ਰਕਾਰ ਦੀ ਰੂਹਾਨੀ ਵਿਸ਼ਵ-ਦ੍ਰਿਸ਼ਟੀ ਨੂੰ ਇਸ ਨਾਲ ਜੋੜ ਦਿੰਦੀ ਹੈ। ਇਸੇ ਨੂੰ ਪੂਰਨ ਸਿੰਘ ਰਹੱਸਮਈ ਕਾਵਿ ਅਤੇ ਕਾਵਿਮਈ ਰਹਿੱਸ ਦਾ ਨਾਮ ਦੇਂਦਾ ਹੈ। ਇਹ ਪੂਰਨ ਸਿੰਘ ਦਾ ਇਕ ਪੱਕਾ ਪੀਡਾ, ਰੂੜ ਹੋਇਆ ਪੈਰਾਡਾਈਮ ਹੈ ਜਿਸ ਨਾਲ ਉਹ ਆਪਣੇ ਸਮਕਾਲੀ ਪ੍ਰਸੰਗ ਦੇ ਸਮੱਸਿਆਵਾਦ ਅਧੀਨ ਕਈ ਵਿਵਰਣ ਜੋੜਦਾ ਚਲਾ ਜਾਂਦਾ ਹੈ। ਇਸ ਤਰ੍ਹਾਂ ਪੂਰਨ ਸਿੰਘ ਨੇ ਆਪਣੀ ਸਾਰੀ ਗੱਦ ਰਚਨਾ ਜ਼ਿੰਦਗੀ ਦੇ ਅਤਿਅੰਤ ਸਾਧਾਰਣ ਮਸਲਿਆ ਨੂੰ ਵਾਕਾਂ ਵਿਚ ਪ੍ਰਗਟਾਉਣ ਵਾਲੇ ਪਾਰਦਰਸੀ ਨਿਬੰਧਾਂ ਦੇ ਉਲਟ ਇਕ ਐਸੀ ਲਿਖਤ ਦੀ ਰਚਨਾ ਕੀਤੀ ਹੈ ਜਿਸ ਦਾ ਮੂਲ ਸਰੋਤ ਅਤਿਅੰਤ ਮੁੱਲਵਾਨ ਵਿਸ਼ਵ-ਦ੍ਰਿਸ਼ਟੀ ਹੈ ਤੇ ਇਸੇ ਦੇ ਆਧਾਰ ਤੇ ਉਹ ਅਗਲੇ ਵਿਸਥਾਰਾਂ ਨੂੰ ਵੀ ਦ੍ਰਿਸ਼ਟੀ-ਸੰਪੰਨ ਤੇ ਸਾਰ ਗਰਭਿਤ ਕਰਦਾ ਚਲਾ ਜਾਂਦਾ ਹੈ। ਇਸੇ ਵਿਚੋਂ ਪੂਰਨ ਸਿੰਘ ਦੀ ਵਿਚਾਰ ਵਿਸਰਜਨ ਵਾਲੀ ਅਤੇ ਦ੍ਰਿਸ਼ਟੀਪਰਕ ਗੱਦ ਸ਼ੈਲੀ ਨੇ ਜਨਮ ਲਿਆ ਹੈ ਜੋ ਪੰਜਾਬੀ ਗੱਦ ਦੇ ਸਮੁੱਚੇ ਦ੍ਰਿਸ਼ ਵਿਚ ਨਿਸਚੇ ਹੀ ਇਕ ਵਸਿਸ਼ਟ ਸਥਾਨ ਦੀ ਅਧਿਕਾਰੀ ਹੈ।

—ਡਾ. ਅਮਰੀਕ ਸਿੰਘ ਪੁੰਨੀ
ਪ੍ਰੋਫ਼ੈਸਰ
ਪੰਜਾਬੀ ਵਿਭਾਗ
ਦਿੱਲੀ ਵਿਸ਼ਵਵਿਦਿਆਲਾ
ਦਿੱਲੀ-110007

# 1. ਖੁੱਲ੍ਹੇ ਲੇਖ ਦਾ ਮੁਖਬੰਦ

ਇਹ ਖੁੱਲ੍ਹੇ ਲੇਖ ਆਮ ਖ਼ਿਆਲਾ ਦੇ ਧਰਤੀ ਉੱਪਰ ਪਏ ਕਿਸੀ ਨੁਕਤੇ ਥੀ ਨਹੀ ਲਿਖੇ ਗਏ। ਕਦੀ ਕੋਈ ਘੜੀ ਆਣ ਵਾਪਰਦੀ ਹੈ ਜਦ ਜੀਵਨ ਦੇ ਦਰ ਧਰਤੀ ਥੀ ਉੱਠ ਕੇ ਆਪ ਮੁਹਾਰਾ ਕਿਸੀ ਅਣਡਿੱਠੇ ਆਕਾਸ ਵਿੱਚ ਜਾ ਚਮਕਦਾ ਹੈ ਤੇ ਉਸ ਬਲਦੀ ਹੀਰੇ ਦੀ ਕਣੀ ਦੀ ਅੱਗ-ਨੋਕ ਦੇ ਉਡਾਰੂ ਜਿਹੇ ਕੇਦਰ ਥੀ ਕੁਛ ਵਰ੍ਹਦਾ ਹੈ। ਰਿਮਝਿਮ. ਰਿਮਝਿਮ ਜੋਤੀ ਦਾ ਮੀਂਹ ਪੈਂਦਾ ਹੈ; ਜੋ ਮਰਜੀ ਕਰੀਏ, ਬਰਤਨ ਰੱਖੀਏ, ਮੂੰਹ ਅੱਡੀਏ. ਹੱਥ ਪਸਾਰੀਏ, ਰੇਸ਼ਮੀ ਚਾਦਰਾ ਤਾਣੀਏ। ਨੂਰੀ ਫੁਹਾਰ ਦੀ ਕੋਈ ਕੋਈ ਬੂੰਦ ਲੂਆ ਵਿੱਚ ਲਿਸ਼ਕਦੀ ਦਿਸਦੀ ਹੈ ਪਰ ਨਹੀ ਦਿਸਦੀ, ਹੱਥਾ ਵਿਚ ਆਉਂਦੀ ਹੈ ਪਰ ਨਹੀ ਆਉਂਦੀ। ਇਦਾ ਪ੍ਰਤੀਤ ਹੁੰਦਾ ਹੈ ਕਿ ਕਿਸੀ ਮਿੱਠੀ ਨੀਂਦਰ ਨੇ ਆਣ ਟੁੰਬ ਉਠਾਲਿਆ ਹੈ। ਇਨ੍ਹਾ ਲੇਖਾ ਵਿੱਚ ਉਸ ਅਣਮੁੱਲੀ ਲਿਸਕ ਦੀ ਕਿਧਰੇ ਕਿਧਰੇ ਧਾਰੀ ਵਗੀ ਦਿਸ ਆਵੇਗੀ।

ਖ਼ਿਆਲ ਸੋਚੇ ਨਹੀ ਜਾਂਦੇ, ਆਪ ਮੁਹਾਰੇ ਚਿੱਟੇ ਬਾਜਾ ਵਾਂਗ ਉਡਾਰੀ ਮਾਰ ਨੀਲੇ ਗਗਨ ਵਿੱਚ ਆਪਣੇ ਸੁਹਣੇ ਢੰਗਾ ਦੀ ਫਰਫੱਰਾਟ ਵਿੱਚ ਰੂਪਮਾਨ ਹੁੰਦੇ ਹਨ। ਦੁਖੀ. ਦੁਖੀ, ਵਿਛੜੇ ਮਿਲੇ. ਦੋਹਾ ਦੇ ਨੈਣ ਅਗੱਮ ਦੇ ਜਲ ਨਲ ਭਰ ਜਾਂਦੇ ਹਨ। ਕਿਸੀ ਅਗੱਮ ਰਸ ਦੀ ਝੋਕ ਦਾ ਝੂਟਾ ਹੈ। ਆਪੇ ਲਿਖੇ ਗਏ ਹਨ। ਏਵੇ ਮੈ ਉਹ ਜਿਹਨੂੰ ਗੱਲ ਕਰਨੀ ਨਹੀ ਆਉਂਦੀ, ਇਕ ਸਤਰ ਜੋੜਨੀ ਔਖੀ ਹੋ ਜਾਂਦੀ ਹੈ।

ਛੰਦ ਸੈਲਾਨੀ ਦਾ ਜ਼ਿਕਰ ਆਇਆ ਹੈ. ਛੰਦਾਬੰਦੀ ਵਿੱਚ ਆਮ ਤੌਰ ਤੇ ਫਰਾਕ ਕੋਟ ਤੇ ਟਾਈ ਤੇ ਕਾਲੇ ਰੰਗ ਦੀ ਜੁਤੀ ਆਦਿ ਦੀ ਨਬਾਬੀ ਕੈਦ ਮੈਨੂੰ ਕਵਿਤਾ ਦੇ ਪ੍ਰਭਾਵ ਲਈ ਸਜ਼ਾ ਦਿਸਦੀ ਹੈ। ਕਵੀ ਮੈ ਹੋਇਆ ਨਾਂਹ ਤੇ ਛੰਦ ਦੀ ਚਾਲ ਪਤਾ ਨਹੀਂ। ਪਰ ਸ਼ੈਲੇ ਦੀ ਫਿਲਾਸਫੀ ਔਫ ਲਵ ਦਾ ਅੰਦਾਜ ਪਤਾ ਹੈ, ਉਹ ਐਸਾ ਹੈ ਕਿ ਜੇ ਪੁਠੇ ਸਿੱਧੇ ਲਫਜ਼ ਵੀ ਰੱਖ ਦਿੱਤੇ ਜਾਵਣ ਤਾ ਵੀ ਉਸ ਮਾਖਿਓ ਨਾਲ ਹੋਠ ਜ਼ਰੂਰ ਜੁੜ ਜਾਂਦੇ ਹਨ। ਉਹ ਜੁੜੇ ਹੋਠ ਤੇ ਉਹ ਦਸਵੇ ਦਵਾਰ ਪਹੁੰਚੇ ਸਵਾਦ ਦਾ ਇਕ ਛੰਦ ਹੈ ਜਿਹਨੂੰ ਮੈ ਸੈਲਾਨੀ ਛੰਦ ਨਾਮ ਦੇਣ ਦੀ ਬੇਖਤਰ ਹੋ ਦਲੇਰੀ ਕੀਤੀ ਹੈ। ਮਤਲਬ ਇਹ ਹੈ ਕਿ ਘੜੀ ਦਾ ਪੈਂਡੂਲੈਮ ਜਰਾ ਅਸਲੀਅਤ ਵਲ ਸੁਟਿਆ ਜਾਵੇ. ਕਾਵਯ ਦੇ ਰਸ ਦਾ ਮਾਖਿਓ ਜ਼ਿਆਦਾ ਰੱਖਿਆ ਜਾਵੇ. ਤੇ ਤੁਕਬੰਦੀ ਥੀਂ, ਦਰਹਕੀਕਤ ਆਮ ਮਖਲੂਕ ਤੇ ਖਾਸ ਕਰ ਪੜ੍ਹੇ ਲਿਖੇ ਬੰਦਿਆ ਦਾ ਮਨ ਕੁਛ ਉਪ੍ਰਾਮ ਹੋਵੇ। ਕਿਸੀ

ਵਕਤ ਤੁਕਬੰਦੀ ਦਾ ਮਸਨੂਈ ਰਾਜ ਸਾਡੇ ਕਨਾ ਨੂੰ ਆਦਤ ਪਾ ਦਿੰਦਾ ਹੈ ਕਿ ਅਸੀ ਸੱਚ ਦੀ ਸਾਦਗੀ ਨੂੰ ਸੱਚ ਰੂਪ ਕਰਕੇ ਸੁਣੀਏ ਹੀ ਨਾਹ। ਇਹ ਛੰਦਾਬੰਦੀ ਨਾਲ ਬੇਸਬਰੀ ਮੇਰੀ ਤਬੀਅਤ ਦੀ ਕਮਜੋਰੀ ਸਮਝੋ ਤਦ।

ਜਾਪਾਨ ਦੇ ਲੋਕਾ ਦੇ ਜੀਵਨ ਤੇ ਜੀਵਨ ਆਦਰਸ਼ਾ ਵਲ ਕਈ ਇਸਾਰੇ ਕੀਤੇ ਹਨ। ਮੈ ਤਕਰੀਬਨ ਚਾਰ ਸਾਲ ਆਪਣੀ ਜਵਾਨੀ ਵਿਚ ਜਾਪਾਨ ਰਿਹਾ ਹਾਂ ਅਤੇ ਉਨ੍ਹਾ ਦਾ ਜੀਵਨ ਅੱਖੀ ਡਿੱਠਾ ਹੈ।

ਪੰਜਾਬੀ ਬੋਲੀ ਮੈ ਮਾਂ ਦੇ ਦੁੱਧ ਨਾਲ ਇੱਨੀ ਨਹੀ ਸਿਖੀ. ਹੁਣ ਵੀ ਪੈਂਤੀ ਦੇ ਕਈ ਅੱਖਰ ਮੈਨੂੰ ਲਿਖਣੇ ਨਹੀ ਆਉਦੇ। ਪਰ ਜਦ ਮੈਂ ਘਰ ਆਇਆ, "ਬਾਪੂ ਨੇ ਦਿਲਾਸਾ ਦਿੱਤਾ", ਉਹ ਗੁਰੂ ਜੀ ਦੀ ਮਿਹਰ ਦਾ ਦਰਵਾਜਾ ਜਿੱਥੋਂ ਮੈਂ ਨੱਸ ਕੇ ਚਲਾ ਗਿਆ ਸੀ. ਮੁੜ ਲੁਆ, ਮੈਨੂੰ ਅੰਦਰ ਮੁੜ ਦਾਖਲ ਕੀਤਾ ਗਿਆ। ਮੈ ਬਖਸਿਆ ਗਿਆ, ਗੁਰੂ ਜੀ ਦੇ ਦੇਸ, ਸਿੱਖੀ ਸਿਦਕ ਤ ਗੁਰੂ ਜੀ ਦੇ ਚਰਨਾ ਦਾ ਪਿਆਰ ਮੁੜ ਮਿਲਿਆ। ਉਸ ਸੁਭਾਗ ਘੜੀ ਗੁਰੂ ਜੀ ਦੇ ਦਰ ਤੇ ਇਕ ਮਹਾਪੁਰਖ ਦੇ ਦੀਦਾਰ ਹੋਏ, ਅਰ ਆਪ ਦੇ ਕਿਰਪਾ ਕਟਾਖਯ ਨਾਲ ਪੰਜਾਬੀ ਸਾਹਿਤਯ ਦਾ ਸਾਰਾ ਬੋਧ ਤੇ ਖਿਆਲ ਦੀ ਉਡਾਰੀ ਆਈ। ਕਵਿਤਾ ਵੀ ਮਿਲੀ ਤੇ ਉਸੀ ਮਿਹਰ ਦੀ ਨਜਰ ਵਿੱਚ, ਉਸੀ ਮਿੱਠੇ ਸਾਧ ਵਚਨ ਵਿੱਚ ਮੈਨੂੰ ਪੰਜਾਬੀ ਬੋਲੀ ਆਪ ਮੁਹਾਰੀ ਆਈ। ਆਪ ਮੁਹਾਰੀ ਆਈ ਚੀਜ ਦੇ ਔਗੁਣ ਸਭ ਸਖਸੀ ਹੁੰਦੇ ਹਨ, ਤੇ ਗੁਣ ਕੁਲ ਉਸ ਬਖਸਣ ਵਾਲੇ ਦੇ। ਸੋ ਮੈ ਹਾ ਤੇ ਉਹ ਨਿਮਾਣਾ ਦਰ ਭਿੱਖ ਮੰਗਦਾ, ਪਰ ਮੇਰੀ ਅੱਖ ਦੀ ਲਾਲੀ ਉਨ੍ਹਾ ਦੀ ਹੈ। ਮੇਰੇ ਦਿਲ ਵਿੱਚ ਇਕ ਮਘਦੀ ਹੀਰੇ ਦੀ ਕਣੀ ਚਮਕਦੀ ਹੈ, ਉਹ ਉਨ੍ਹਾ ਦੀ ਹੈ। ਤੇ ਬਾਲਕ ਨੂੰ ਕੀ ਖਬਰ ਹੁੰਦੀ ਹੈ. ਕੀ ਹੈ, ਮਾਂ ਨੇ ਗਹਿਣੇ ਪਾ ਦਿੱਤੇ, ਕੇਸਾਂ ਵਿੱਚ ਮੇਰੇ ਮੋਤੀ ਚਮਕ ਰਹੇ ਹਨ। ਹਵਾ ਹਿਲਾਦੀ ਹੈ ਹਿਲਦੇ ਹਨ, ਕਿਰਨ ਪੈਦੀ ਹੈ ਡਲ੍ਹਕਦੇ ਹਨ।

ਸਖੀ ਸਹੇਲੀ ਨੇ ਫੁੱਲ ਲਟਕਾ ਦਿਤੇ ਲਟਕਦੇ ਹਨ। ਇਹ ਜੀਵਨ ਮੌਜ ਹੈ, ਆਪ ਦੀ ਬਖਸਸ ਹੈ, ਦਾਤ ਹੈ, ਰੂਪ ਹੈ, ਬਿਨ ਸਾਧਨ ਸਿਧੀ ਹੈ, ਭੁੱਲਾ ਵਿੱਚ ਗੁਰੂ ਦੀ ਯਾਦ ਚਮਕ ਰਹੀ ਹੈ। ਸੁਕਰ ਹੈ ਓਸ ਅਗੱਮੀ ਫੁੱਲ ਦਾ, ਜਿਹੜਾ ਬਲਦੀ ਮਸਾਲ ਵਾਂਗ ਮੋਏ ਦਿਲ-ਦੀਵੇ ਮੁੜ ਜਗਾ ਦਿੰਦਾ ਹੈ।

ਇਸ ਪੁਸਤਕ ਵਿੱਚ ਜਿੰਨੇ ਨਮੂਨੇ ਨਸਰ ਤੇ ਨਜ਼ਮ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਕਾਪੀਰਾਈਟ ਪੁਸਤਕਾਂ ਵਿੱਚੋਂ ਦਿੱਤੇ ਹਨ ਉਹ ਆਪ ਜੀ ਦੀ ਆਗਿਆ ਲੈ ਕੇ ਦਿੱਤੇ ਗਏ ਹਨ, ਜਿਸ ਲਈ ਲੇਖਕ ਆਪ ਦਾ ਅਤੀ ਧੰਨਵਾਦੀ ਹੈ।

**—ਪੂਰਨ ਸਿੰਘ**

ਅਕਤੂਬਰ 1929

ਡਾਕਖ਼ਾਨਾ ਚਕ ਨੰਬਰ : 73/19

ਬਰਾਸਤਾ ਜੜਾਂਵਾਲਾ,

ੴ ਸ੍ਰੀ ਵਾਹਿਗੁਰੂ ਜੀ ਦੀ ਫ਼ਤਹ ।।

# 2. ਖੁੱਲ੍ਹੇ ਘੁੰਡ ਦਾ ਮੁਖਬੰਦ

ਦਾਰਸਨਿਕ ਵਿੱਦਿਆ ਜਿਸ ਨੂੰ ਪੱਛਮ ਵਾਲੇ ਫਲਸਫਾ ਕਹਿੰਦੇ ਹਨ, ਜਗਤ ਦੇ ਅੱਡ ਅੱਡ ਹਿੱਸਿਆ ਵਿਚ ਦਿਮਾਗੀ ਉੱਨਤੀ ਅਨੁਸਾਰ ਤੁਰੀ, ਚਲੀ, ਵਧੀ ਤੇ ਹੁਣ ਵਿੱਦਿਆ ਪਰਚਾਰ ਤੇ ਜਗਤ ਵਿਚ ਸਫਰ ਦੇ ਸਾਮਾਨ ਆਸਾਨ ਹੋ ਜਾਣ ਕਰਕੇ, ਖਿਆਲਾਂ ਦੇ ਵਟਾਦਰੇ ਸੌਖੇ ਹੋ ਜਾਣ ਕਰ ਕੇ ਕਿਸੇ ਔਜ 'ਤੇ ਅਪੜ ਗਈ ਹੈ। ਇਸ ਦੇ ਉੱਨਤ ਹੋਣ ਵਿਚ ਸਭ ਤੋ ਵੱਡਾ ਹਿੱਸਾ ਹਿੰਦ ਦਾ ਹੈ, ਗੋ ਯੂਨਾਨ ਨੇ ਪਿਛਲੇ ਜਮਾਨੇ ਤੇ ਜਰਮਨੀ ਨੇ ਇਸ ਜ਼ਮਾਨੇ ਵਿਚ ਬਹੁਤ ਵਧਵੇਂ ਤੇ ਪ੍ਰਭਾਵਸ਼ਾਲੀ ਕਦਮ ਮਾਰੇ ਹਨ।

ਇਸ ਵਿੱਦਿਆ ਦਾ ਵਿਸਥਾਰ ਤੇ ਸਾਰੇ ਹਾਲ ਸੰਖੇਪ ਕਰ ਕੇ ਦੱਸਣੇ ਵੀ ਜਿਲਦਾਂ ਲਿਖਣ ਦਾ ਕੰਮ ਹੈ। ਇਥੇ ਸਾਰ ਦਾ ਸਾਰ ਕੇਵਲ ਨਿਚੋੜ ਵਾਗੂ ਦੱਸਦੇ ਹਾ, ਦੋ ਖਿਆਲਾ ਵਿਚ ਇਸ ਦੀ ਵੰਡ ਹੋ ਸਕਦੀ ਹੈ:

1. ਹਿੰਦ, ਯੂਨਾਨ, ਯੂਰਪ, ਚੀਨ ਤੇ ਜਰਮਨੀ ਆਦਿਕ ਸਾਰਿਆਂ ਦਾ ਨਚੋੜ ਹੈ ਕਿ: ਜਗਤ ਕਿਸੇ ਇਕ ਸ਼ਕਤੀ (ਆਤਮਾ ਜਾ ਮਰਜੀ) ਦਾ ਆਪਣੇ ਆਪ ਨੂੰ 'ਗ੍ਰਹਿਣ' (ਜਾ ਹਉ ਨਾਲ ਪ੍ਰਗਟ ਕਰਨ) (Assertion) ਨਾਲ ਰਚਿਆ ਪਿਆ ਹੈ ਤੇ ਇਸ ਹਉ ਜਾ ਗ੍ਰਹਿਣ ਵਾਲੇ ਰੁਖ ਦੇ ਨਿਵਾਰਨ (Denial) ਤੋਂ ਕਲਿਆਨ ਹੈ।

2. ਜਰਮਨੀ ਵਿਚ ਨਿਟਸੇ ਨੇ ਇਸ ਦੇ ਉਲਟ ਖਿਆਲ ਸਿਰੇ ਚਾੜ੍ਹਿਆ ਸੀ ਕਿ ਹਉ ਨਿਵਾਰਨਾ ਕਮਜ਼ੋਰੀ ਅਤੇ ਤਬਾਹੀ ਹੈ। ਗ੍ਰਹਿਣ ਜਾ ਹਉਂ ਦਾ ਜ਼ੋਰ ਨਾਲ ਵਰਤਣਾ ਇਹੀ ਮੁਰਾਦ ਜ਼ਿੰਦਗੀ ਹੈ, ਇਹੀ ਫਲਸਫਾ ਹੈ ਤੇ ਇਹੀ ਕਰਤਵ ਦਰੁਸਤ ਹੈ।

ਇਸ ਦੂਸਰੇ ਖਿਆਲ ਨੂੰ ਲੈ ਕੇ ਹੀ ਜਰਮਨੀ ਨੇ ਆਪਣੀ ਕੌਮ ਨੂੰ ਜਗਤ-ਫਤਹਿ ਲਈ ਤਿਆਰ ਕੀਤਾ ਤੇ ਜੰਗ ਹੋਇਆ, ਇਹੋ ਖ਼ਿਆਲ ਜਗਤ ਵਿਚ ਕਿਤੇ ਕਿਤੇ ਹੋਰ ਰੰਗਾਂ ਵਿਚ ਗੁਦਗੁਦੀ ਕਰ ਰਿਹਾ ਹੈ।

ਗੁਰੂ ਨਾਨਕ – ਗੁਰੂ ਗੋਬਿੰਦ ਸਿੰਘ ਜੀ ਨੇ ਜੋ ਧਰਮ ਬਣਾਇਆ ਤੇ ਅਮਲੀ ਜਾਮਾ ਪੁਆ ਕੇ ਟੋਰਿਆ, ਉਹ ਕਿਸੇ ਖ਼ੁਸ਼ਕ ਫਲਸਫੇ ਦੀ ਬਿਨਾ 'ਤੇ ਕੇਵਲ ਸੋਚਾਂ

ਵਿਚਾਰਾ ਦਾ ਇਕ ਗੋਰਖਧੰਦਾ, ਖਿਆਲ ਦੀ ਉਡਾਰੀ ਵਾਲੇ ਦਿਮਾਗਾਂ ਦਾ ਸਿੱਟਾ ਨਹੀ ਸੀ, ਬਲਕਿ ਇਕ ਜੀਵਨ ਦੇ ਸੋਮੇਂ ਤੋਂ ਫੁਟਿਆ ਅਮਲੀ ਤੇ ਜੀਵਨ ਲਹਿਰ ਤੇ ਰੰਗ ਰਸ ਨਾਲ ਥਰਕਦਾ, ਧਰਕਦਾ, ਗੇੜ ਮਾਰਦਾ ਉਮਲਦਾ ਤੇ ਉਛਲਦਾ ਕਰਤਵ ਸੀ, ਇਸ ਦਾ ਮੁਦਾ ਤੇ ਅਸਰ ਅਮਲੀ ਤੇ ਆਦਰਸਕ 'ਇਨਸਾਨ' ਪੈਦਾ ਕਰਨਾ ਸੀ ।

ਇਹ ਕਹਿਣਾ ਕਿ ਇਕ ਅਮਲੀ ਇਨਸਾਨ ਪੈਦਾ ਹੋ ਜਾਏ ਤੇ ਉਸ ਦੀ ਉਤਪਤੀ ਦੇ ਪਿਛੇ ਕੋਈ ਫਲਸਫਾ ਨਾ ਹੋਵੇ ਇਹ ਕਹਿਣ ਦੇ ਤੁਲ ਹੈ ਕਿ 'ਆਦਰਸਕ ਇਨਸਾਨ' ਵਿਗਿਆਨ ਦੇ ਮੰਡਲ ਦੀ ਉਤਪਤੀ ਹੈ ਜੋ ਗਲ ਕਿ ਬੁੱਲ੍ਹਾ ਦੀ ਮੁਸਕਰਾਹਟ ਤੋਂ ਵਧੇਰੇ ਕਦਰਦਾਨੀ ਦੀ ਹੱਕਦਾਰ ਨਹੀ ਹੈ, ਪਰ ਫਿਰ ਇਹ ਕਹਿਣਾ ਕੀ ਅਰਥ ਰਖਦਾ ਹੈ ? ਇਸ ਦਾ ਉੱਤਰ ਇਹ ਹੈ ਕਿ, ਕੇਵਲ ਦਿਮਾਗੀ ਤਲਾਸ 'ਤੇ ਲੋਭ ਉਨ੍ਹਾਂ ਇਨਸਾਨਾ ਦੀ, ਜੋ ਆਤਮ ਜੀਵਨ ਵਾਲੇ ਨਹੀਂ, ਪਰ ਨਿਰੇ ਵਿਦਵਾਨ ਹਨ, ਬੁੱਧ ਦੀ ਚਤੁਰਤਾ ਤੇ ਵਿਚਾਰ ਦੇ ਗੋਰਖਧੰਦੇ ਰਚ ਸਕਦੀ ਹੈ, ਪਰ ਇਹ ਕੇਵਲ ਪੜ੍ਹ ਪੜ੍ਹਾ ਕੇ ਸਮਝ ਲੈਣ ਨਾਲ ਹੀ ਤਅੱਲਕ ਰਖਦੀਆ ਹਨ । ਕਰਤੂਤ (Action) ਵਲ ਪ੍ਰੇਰ ਵੀ ਦਿੰਦੀਆ ਹਨ, ਪਰ ਅਸਲੀ ਜਾਨ ਤੇ ਨਿਗਰ ਨੀਹ ਕਰਤੂਤ ਦੀ ਨਹੀ ਰਖਦੀਆ । ਇਸ ਦੇ ਨਾਲ ਜਿਸ ਨੂੰ ਅਸੀ ਅਮਲੀ ਜੀਵਨ ਜਾ ਜੀਵਨ ਲਹਿਰ ਵਾਲਾ ਰੌ ਕਹਿੰਦੇ ਹਾ, ਉਹ ਦਿਮਾਗ ਹੀਨ, ਬੁਧੀ ਹੀਨ ਮੰਡਲ ਦੀ ਸੈਅ ਨਹੀ ਹੈ, ਉਹ ਇਕ ਜੀਊਂਦਾ ਬੁੱਤ ਹੈ, ਜਿਸ ਦੀ ਜਾਨ ਉਸ ਦੇ ਆਤਮਾ ਦੀ ਜਾਗਰਤ ਤੇ ਅਨੰਤ (Infinite) ਨਾਲ ਕਿਸੇ ਪਰਕਾਰ ਦੀ ਛੁਹ (Touch) ਵਿਚ ਹੈ ਤਾ ਉਸ ਦੀ ਪਿੱਠ ਪਿੱਛੇ ਆਸਰਾ ਉੱਚੇ ਆਦਰਸ (Ideal) ਦਾ ਹੈ, ਜੋ ਉਸ ਬੁੱਤ ਦੀ ਤਾਕਤ ਤੇ ਸਮਰਥਾ ਹੈ । ਉਹ ਆਦਰਸ ਦਿਮਾਗੀ ਹਿਲਜੁਲ ਤੋਂ ਉਤਪਤ ਨਹੀ ਹੋਇਆ, ਪਰ ਆਤਮਾ ਦੀ ਛੁਹ ਤੋਂ । ਪਰ ਹੁਣ ਦਿਮਾਗ ਵਿਚ ਉਸ ਦੇ ਉੱਚੇ ਆਦਰਸ ਦਾ ਪਰਤੌ (Reflection) ਆ ਪਿਆ ਹੈ, ਉਸ ਪਰਤੌ ਨੂੰ ਦਿਮਾਗ ਨੇ ਸਮਝਿਆ ਹੈ ਤੇ ਮੁਨਾਸਬ ਟਿਕਾਣੇ ਰਖ ਕੇ ਉਸ ਨੂੰ ਆਪਣੇ ਅਮਲ (Action) ਦਾ ਆਸਰਾ ਬਣਾ ਲਿਆ ਹੈ । ਇਸ ਤਰ੍ਹਾ ਦਾ ਫਰਕ ਹੈ, ਨਿਰੇ ਫਲਸਫਾ ਦਾ ਜੋ ਦਿਮਾਗ ਦੇ ਮਾਜਣ ਤੋਂ ਪੈਦਾ ਹੁੰਦਾ ਹੈ ਤੇ ਉਸ ਦਾ ਜਿਸ ਵਿਚ ਜੀਵਨ ਰੁੱਤੇ ਕੋਈ ਛੁਹ[1] ਆ ਕੇ ਜਿੰਦਗੀ ਭਰਦੀ ਤੇ ਆਪਣੇ ਆਦਰਸ ਦਾ ਅਕਸ ਪਾਉਂਦੀ ਹੈ; ਦੋਵੇ ਬੁੱਧੀ ਮੰਡਲ ਵਿਚ ਅਪਣੀ ਦੌੜ ਤੇ ਟੇਕ ਰਖਦੇ ਹਨ, ਪਰ ਜਨਮ ਦੋਹਾ ਦਾ ਅਲਗ ਅਲਗ ਹੈ ਤੇ ਅਮਲੀ ਜੀਵਨ ਵਿਚ ਦਿਲੀ ਮੁਰਾਦ (Motive) ਤੇ ਉਸ ਦੀ ਕਰਨੀ ਕਰਤੂਤ ਜਾ ਅਮਲ (Action) ਵਿਚ ਉਨ੍ਹਾਂ ਦਾ ਪ੍ਰਭਾਵ (Effect) ਤੇ ਤਾਕਤ ਵੱਖੋ ਵੱਖਰੀ ਹੈ । ਨਮੂਨੇ ਲਈ ਅਸੀਂ ਪਹਿਲੀ ਕਿਸਮ ਵਿਚ ਸਾਖ ਦਾ ਨਾਮ ਲੈ ਸਕਦੇ ਹਾਂ ਤੇ ਦੂਸਰੀ ਵਿਚ 'ਗੁਰੂ ਆਦਰਸ' ਦਾ ਨਾਮ ਲੈ ਸਕਦੇ ਹਾ । ਪਿੱਛੇ ਕਹੇ ਫਲਸਫੇ ਦੇ ਦੋ ਖਿਆਲ ਜੋ (੧) 'ਹਉ ਧਾਰਨ ਜਾ ਗ੍ਰਹਿਣ (Assertion)

1. Intuition & inspiration

ਤੇ (੨) 'ਹਉਂ ਨਿਵਾਰਨ ਜਾਂ ਨਿਖੇਧੀ' (Denial) ਵਾਲੇ ਨਿਰੇ ਦਰਸ਼ਨ ਸ਼ਾਸਤ੍ਰਾਂ ਵਿਚ ਲਿਖੇ ਹੀ ਨਹੀ ਰਹੇ, ਸਗੋਂ ਅਮਲ ਵਿਚ ਆਏ ਹਨ। ਹਿੰਦ ਵਿਚ ਸਾਂਖ ਯੋਗ ਵੇਦਾਂਤ ਸਾਰੇ 'ਨਿਵਾਰਨ' ਦੇ ਅਸੂਲ 'ਤੇ ਹਨ, ਚਾਹੇ ਇਨ੍ਹਾ ਦੇ ਆਪੇ ਵਿਚ ਕਿੰਨੇ ਫਰਕ ਹੋਣ। ਇਸ ਫਲਸਫੇ ਨੇ ਹਿੰਦ ਦੀ ਜ਼ਿੰਦਗੀ 'ਤੇ ਅਸਰ ਪਾਇਆ। ਬੁੱਧ, ਜੈਨ, ਹਿੰਦੂ ਧਰਮ ਇਸੇ 'ਨਿਵਾਰਨ' ਨੀਂਹ 'ਤੇ ਖੜੇ ਹੋਏ, ਪਰ ਹਿੰਦ ਨੂੰ ਫਤਿਹ ਕਰਨ ਵਾਲਿਆਂ, ਚਾਹੇ ਸਿਕੰਦਰ ਵਰਗੇ ਪੜ੍ਹਿਆਂ ਤੇ ਚਾਹੇ ਨਾਦਰ ਵਰਗੇ ਧੂਤਿਆਂ, ਦਾ ਵਰਤਾਉ ਵੇਖੋ ਤਾਂ ਦਿਸੇਗਾ ਕਿ ਉਨ੍ਹਾਂ ਦਾ ਅਮਲ ਹਉਂ, ਗ੍ਰਹਿਣ (Assertion) ਤਰੀਕੇ ਦਾ ਹੈ, ਚਾਹੇ ਫਲਸਫਾ ਉਨ੍ਹਾਂ ਨੇ ਨਿਟਸ਼ੇ ਵਾਲਾ ਕਦੇ ਅਨੁਭਵ ਕੀਤਾ ਜਾ ਨਹੀਂ।

ਇਹ ਦੋਵੇ ਖਿਆਲ ਤੇ ਅਮਲ ਜਗਤ ਨੂੰ ਇਕ ਵਾਸੀ ਰੋਟੀ ਵਾਗੂ ਇਕ ਇੰਤਹਾ (Extreme) 'ਤੇ ਲੈ ਜਾਦੇ ਹਨ, ਪਰ ਜੀਵਨ ਦੀਆ ਸ਼ਕਤੀਆਂ ਤੇ ਸਾਮਾਨ ਦੱਸਦੇ ਹਨ ਕਿ ਆਦਰਸਕ ਗੱਲ ਕਿਤੇ ਹੋਰਥੇ ਹੈ।

ਪੰਜਾਬ ਵਿਚ ਜੋ ਉੱਚੀਆਂ ਦਸ ਜ਼ਿੰਦਗੀਆਂ ਪੰਦਰ੍ਹਵੀ ਸਦੀ ਵਿਚ ਹੋਈਆਂ ਹਨ, ਉਨ੍ਹਾ ਦੇ ਆਪ ਬਸਰ ਕੀਤੇ ਤੇ ਲੋਕਾਂ ਵਿਚ ਫੂਕੇ ਜੀਵਨ ਤੋਂ ਅਤੇ ਉਨ੍ਹਾ ਦੇ ਉਚਾਰੇ ਬਚਨਾਂ ਤੇ ਸਬਦਾ ਤੋਂ ਜੋ ਪ੍ਰਭਾਵ ਪਿਆ ਉਹ ਅਮਲੀ 'ਜੀਵਨ-ਰੌ' ਸੀ, ਪਰ ਇਹ ਰੌ ਜਿਹਾ ਕਿ ਅਸਾ ਉੱਤੇ ਦੱਸਿਆ ਹੈ ਅਗਿਆਨ-ਮੰਡਲ ਦੀ ਕੋਈ ਨਿਰਜੀਵ ਸਕਤੀ ਨਹੀ ਸੀ, ਪਰ ਗਿਆਨ ਮੰਡਲ ਵਿਚ ਆਪਣਾ ਆਦਰਸ ਰਖਣ ਵਾਲੀ ਸਪੱਸਟ ਇਕ ਸਤਿਆਵਾਨ ਮੂਰਤੀ ਸੀ, ਜਿਸ ਨੂੰ ਦਿਮਾਗ ਨੇ ਘੋਟ ਘੋਟ ਕੇ ਪੈਦਾ ਨਹੀ ਸੀ ਕੀਤਾ, ਪਰ ਕਿਸੇ ਜੀਵਨ ਰੌ ਨੇ, ਕਿਸੇ ਅਨੰਤ ਛੂਹ (Intuition and inspiration) ਨੇ ਅਕਸ ਪਾ ਕੇ ਮੂਰਤੀਮਾਨ ਕੀਤਾ ਸੀ। ਇਸ ਆਦਰਸ ਦਾ, ਹਿਰਦੇ ਵਿਚ ਧਰਕ ਰਹੇ[1] ਜੀਵਨ ਦਾ ਤੇ ਹੱਥਾ ਪੈਰਾ ਅੱਖਾ ਆਦਿ ਤੋ ਹੋ ਰਹੇ ਪ੍ਰਭਾਵਸਾਲੀ ਅਸਰ ਵਾਲਾ ਅਮਲ ਦਾ ਕਾਰਨ ਉਸ ਨਿੱਗਰ ਕਾਰਨ ਵਿਚ ਸੀ ਜੋ ਦਿਮਾਗ ਤੋਂ ਉਪਜਦਾ ਤਾਂ ਨਹੀ ਸੀ, ਪਰ ਇਸ ਵਿਚ ਆ ਕੇ ਵੱਸਦਾ ਤੇ ਇਸ ਨੂੰ ਉੱਜਲ ਤੇ ਰੌਸਨ ਕਰਦਾ ਸੀ, ਇਸ ਵਿਚ ਆਪਣੇ ਆਪ ਨੂੰ ਪ੍ਰਤੀਤ (Feel) ਕਰਾਣ ਲਈ 'ਪ੍ਰਤੀਤੀ ਸਤਿਆ' ਜਗਾਉਦਾ ਸੀ ਤੇ ਅੱਗੋ ਅਮਲ ਕਰਨ ਲਈ ਅਮਲੀ ਸਤਿਆ ਭਰਦਾ ਸੀ।

ਇਸ ਰੌ ਨੇ ਦਿਮਾਗਾ ਤੇ ਕਬਜੇ ਕਰ ਕੇ ਉਨ੍ਹਾਂ ਨੂੰ ਉੱਜਲ ਰੌਸਨ ਤੇ 'ਪ੍ਰਤੀਤੀ ਸਤਿਆ ਵਾਲੇ[2] ਕਰ ਲਿਆ। ਉਨ੍ਹਾ ਰੌਸਨ ਦਿਮਾਗਾਂ ਤੇ 'ਪ੍ਰਤੀਤੀ ਸਤਿਆ ਵਾਲੇ'[2] ਦਿਲਾ ਨੇ ਆਪਣੇ ਆਪੇ ਵਿਚ ਉਸ ਉੱਚੇ ਆਦਰਸ ਤੇ ਸੁਆਦ ਤੇ ਅਕਹਿ ਛੂਹ ਦੇ ਰਸ ਨੂੰ ਮਾਣਿਆ ਤੇ ਸਰੀਰ ਨਾਲ ਉਸ ਅਨੁਸਾਰੀ ਅਮਲ ਕੀਤੇ ਤੇ ਇਸ ਅਮਲ ਤੇ ਇਸ ਅੰਦਰਲੇ ਨਾਲ ਹੋਰਨਾਂ ਵਿਚ ਇਹੋ ਜੀਵਨ ਪੈਦਾ ਕੀਤਾ। ਇਸ ਸਾਰੇ ਦਾ ਸਾਰਾ ਫਲਸਫਾ ਜਾਂ ਦਾਰਸਨਿਕ ਅੰਗ ਉਨ੍ਹਾਂ ਦੇ ਜੀਵਨਾਂ ਵਿਚ ਜੀਉਂਦਾ ਵਿਚਰਦਾ

---

1 Pulsating

2. Feeling ਤੇ Realization ਵਾਲੇ

ਰਿਹਾ (Action ਵਿਚ ਪ੍ਰਗਟਦਾ ਰਿਹਾ) ਤੇ ਸ਼ਬਦਾਂ ਦੇ ਵਜੂਦ ਵਿਚ (In book form) ਸੰਗੀਤ (Music) ਤੇ ਕਵਿਤਾ (Poetry) ਦੀ ਜੀਉਂਦੀ ਧਰਕ (Pulsation) ਨਾਲ ਅੱਖਰਾ, ਪਦਾਂ ਤੇ ਬੀੜ ਦੇ ਰੂਪ ਵਿਚ[1] ਵੀ ਜੀਉਂਦਾ ਜਾਗਦਾ ਤੇ ਮੁਤਾਲਿਆ ਕਰਨ ਵਾਲਿਆਂ ਤੇ ਪ੍ਰਭਾਵ ਪਾਦਾ ਰਿਹਾ, ਪਰ ਦਿਮਾਗ਼ੀ ਫਲਸਫੇ ਵਾਂਗੂ ਛਣ ਛਣ ਕੇ ਕਾਟਛਾਟ ਖਾ ਕੇ ਨਿਰੇ ਦਲੀਲੀ ਰੂਪ ਵਿਚ[2] ਲਿਖੇ ਜਾਣ ਦੇ ਰੂਪ ਵਿਚ ਨਹੀ ਆਇਆ, ਕਿਉਂਕਿ ਨਾ ਲੋੜ ਪਈ ਤੇ ਨਾ ਜੀਵਨ ਰੌ ਦੀ ਥੁੜ ਆਈ ਕਿ ਨਿਰੇ ਦਿਮਾਗ਼ੀ ਥੰਮ੍ਹਾ ਦਾ ਆਸਰਾ ਦਿਤਾ ਜਾਏ ।

ਹੁਣ ਜਦ ਕਿ ਦਿਮਾਗ਼ੀ ਹਨੇਰੀ ਜਗਤ 'ਤੇ ਝੁਲ ਰਹੀ ਹੈ ਤੇ ਉੱਪਰ ਦੱਸੇ ਅਮਲ ਤੇ ਜੀਵਨ ਖੰਭਾ ਤੋਂ ਵਿਹੂਣੀ ਹੋ ਕੇ ਕੇਵਲ ਦਲੀਲੀ ਲਹਿਰ ਦਿਲਾਂ ਦਿਮਾਗਾ 'ਤੇ ਕਬਜ਼ਾ ਕਰ ਰਹੀ ਹੈ ਤੇ ਇਹ ਹਵਾ ਉੱਪਰ ਕਹੀ ਰੌ ਵਾਲਿਆ[3] ਵਿਚ ਵੀ ਆ ਵੜੀ ਹੈ ਤੇ ਵਿੱਦਿਆ ਹੀ ਜਗਤ ਦਾ ਅਮਲ ਹੋ ਰਿਹਾ ਹੈ ਤਾ ਉਸ ਰੌ ਵਾਲਿਆ ਦੇ 'ਘੁਟੇ ਮਨ' ਵਾਲੇ ਬੱਚੇ ਪੁੱਛਦੇ ਹਨ ਦੇਖੋ ਸਾਂਖ ਇਹ ਕਹਿੰਦਾ ਹੈ, ਨਿਟਸ਼ੇ ਇਹ ਕਹਿੰਦਾ ਹੈ, ਸ਼ੰਕਰ ਇਹ ਕਹਿ ਗਿਆ ਹੈ ਪਲੇਟੋ ਇਹ ਕਹਿ ਗਿਆ ਹੈ, ਰਾਬਿੰਦਰ ਨਾਥ ਇਹ ਲਿਖ ਰਿਹਾ ਹੈ, ਇਕਬਾਲ ਨੇ ਇਹ ਆਖਿਆ । ਸਾਨੂੰ ਵੀ ਸਾਡਾ ਆਦਰਸ ਦਿਮਾਗੀ (Intellectual) ਤਰੀਕੇ ਤੇ ਦੱਸੋ । ਤਦ ਜਰੂਰੀ ਹੋਇਆ ਹੈ ਕਿ ਉਨ੍ਹਾ ਨੂੰ ਆਪਣੇ 'ਜੀਵਨ-ਸੋਮੇਂ' ਤੇ ਲਿਆ ਕੇ ਜੀਵਨ ਰੌ ਤੋਂ ਲਾਭਵੰਦ ਹੋਣ ਲਈ ਪਹਿਲੇ ਉਨ੍ਹਾਂ ਦੇ ਦਿਮਾਗ਼ ਅੱਗੇ ਉਸ ਆਦਮੀ ਦੀ ਤਸਵੀਰ ਲਿਆਦੀ ਜਾਵੇ । ਗੁਰੂ ਨਾਨਕ — ਗੁਰੂ ਗੋਬਿੰਦ ਸਿੰਘ ਜੀ ਨੇ ਦਿਮਾਗ਼, ਦਿਲ ਵਿਚ ਵੱਸਣ ਲਈ ਤੇ ਅਮਲ ਵਿਚ ਵਰਤਣ ਲਈ ਮੂਰਤੀਮਾਨ ਕੀਤਾ ਸੀ । ਇਸ ਲਈ ਹੁਣ ਜ਼ਰੂਰੀ ਹੋ ਰਿਹਾ ਹੈ ਕਿ ਉੱਪਰ ਕਥਿਆ ਆਦਰਸ਼ ਵਿੱਦਿਆ ਮੰਡਲ ਵਿਚ ਸਮਝ ਗੋਚਰਾ ਹੋਣ ਲਈ ਵਰਣਨ ਕੀਤਾ ਜਾਵੇ ।

ਗੁਰੂ ਸਾਹਿਬਾ ਨੇ ਇਨਸਾਨ ਦੇ ਅੰਦਰਲੇ ਨੂੰ ਪਹਿਲਾਂ ਫੜਿਆ ਹੈ ਤੇ ਇਸ ਨੂੰ ਸਾਂਖ ਵਾਗੂ ਨਿਰੀ ਗਿਣਤੀ ਨਾਲ ਗਿਣਨੇ, ਘੜਨੇ ਤੇ ਘੋਟਨੇ ਦਾ ਜਤਨ ਨਹੀ ਕੀਤਾ । ਉਨ੍ਹਾਂ ਨੇ ਇਕ ਛੋਹ ਲਿਆਦੀ ਜੋ 'ਅਨੰਤ ਛੁਹ' ਆਖੋ, ਸੁਰਤ ਦੀ ਛੋਹ ਆਖੋ, ਵਾਹਿਗੁਰੂ ਦੀ ਸ਼ਰਨ ਪ੍ਰਾਪਤੀ ਆਖੋ, ਚਰਨ ਕੰਵਲ ਦੀ ਮੌਜ ਆਖੋ, ਲਿਵ ਆਖੋ, ਆਤਮ ਰਸ ਆਖੋ, ਸੁਰਤ ਦੀ ਜਾਗ੍ਰਤ ਆਖੋ, ਜੋ ਚਾਹੋ ਨਾਮ ਦਿਓ, ਪਰ ਉਹ ਕੋਈ ਸ਼ੈਅ ਹੈ ਜੋ ਇਸ ਆਦਮੀ ਦੇ ਅੰਦਰਲੇ ਨੂੰ ਟੁੰਬ ਕੇ ਜਗਾ ਦੇਦੀ ਹੈ । ਇਕ ਰੌ ਇਸ ਵਿਚ ਫੇਰ ਦੇਦੀ ਹੈ, ਜਿਸ ਨਾਲ ਜਿਵੇ ਨੀਂਦ ਮਗਰੋਂ ਜਾਗ ਕੇ ਜਾਗ ਪੈਣ ਦਾ ਇਕ ਅਹਿਸਾਸ (ਪ੍ਰਤੀਤੀ) ਤੇ ਉਸ ਵਿਚ ਕੋਈ ਸੁਆਦ ਜਿਹਾ ਆਉਦਾ

---

1 ਭਾਵ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ

2. As a work of phillosophy

3. ਮੁਰਾਦ ਸਿੱਖਾ ਤੋਂ ਹੈ ।

ਹੈ, ਇਸ ਤਰ੍ਹਾ ਆਪੇ ਵਿਚ ਇਕ ਜਾਗ੍ਰਤ (Awakening) ਦੀ ਪ੍ਰਤੀਤੀ, ਕੁਝ ਉਭਾਰ ਜਿਹੀ ਪ੍ਰਤੀਤੀ, ਕੁਝ ਉਚਿਆਣ (Elevation) ਜਿਹੀ ਦੀ ਪ੍ਰਤੀਤੀ, ਕੁਝ ਸਰੀਰ ਵਿਚ ਹਲਕਾਪਨ ਜਿਹੀ ਦੀ ਪ੍ਰਤੀਤੀ, ਕੁਝ ਅੰਦਰ ਹੁਸਨ ਜਾ ਸੁੰਦਰਤਾ ਜਿਹੀ ਦੀ ਪ੍ਰਤੀਤੀ ਪ੍ਰਤੀਤ ਹੁੰਦੀ ਹੈ। ਇਸ ਪ੍ਰਤੀਤੀ ਵਿਚ 'ਗ੍ਰਹਿਣ' (Assertion) 'ਤਿਆਗ' (Denial) ਜਾ 'ਹਉ ਧਾਰਨ' ਤੇ 'ਹਉ ਨਿਵਾਰਨ' ਦਾ ਝਗੜਾ ਬਿਨਾ ਝਗੜਿਆ ਚੁੱਕ ਜਾਦਾ ਹੈ। ਜਗਤ ਇਕ ਗੋਰਖ ਧੰਦਾ ਹੈ, ਦੁੱਖ ਰੂਪ ਹੈ, ਇਸ ਤੋਂ ਨੱਸਣ ਦਾ ਕਿਹੜਾ ਰਸਤਾ ਹੈ ਤੇ ਉਹ ਤਿਆਗ ਤੇ ਆਪਾ ਨਿਵਾਰਨ ਤੇ ਆਪਾ ਕੁਹਣ ਵਿਚ ਹੈ, ਇਹ ਦਿਲਗੀਰੀ ਆ ਕੇ ਨਹੀ ਵਾਪਰਦੀ। ਨਾਲ ਹੀ ਇਹ ਕਿ ਜਗਤ ਹੀ ਮਨੋਰਥ ਹੈ, ਖਾਣਾ ਪੀਣਾ ਐਸ ਕਰਨੀ ਪਦਾਰਸ ਜੋੜਨੇ, ਮਾਰਨਾ ਤੇ ਮਾਰ ਕੇ ਦੁਖਿਤ ਨਾ ਹੋਣਾ, ਸਭ ਤੋਂ ਸਿਰ ਕੱਢ ਤੁਰਨਾ ਤੇ ਸਭ ਨੂੰ ਮੋਢਾ ਮਾਰ ਕੇ ਡੇਗਣਾ ਇਹੀ ਜੀਵਨ ਹੈ, ਇਹ ਅਫਾਰਾ ਆ ਕੇ ਦਿਲ ਦਾ ਕਬਜਾ ਨਹੀ ਕਰਦਾ ਤੇ ਇਨਸਾਨ ਤੋ ਅੰਧੇਰੇ ਦੇ ਕੰਮ ਨਹੀ ਕਰਵਾਉਦਾ।

ਨਾ ਹੀ ਇਹ ਉਲਝਨ ਘਬਰਾਉਦੀ ਹੈ ਕਿ ਖ਼ਬਰੇ ਕੀ ਹੈ ? ਕਿਉਂ ਰਚੇ ਗਏ ? ਕਿਉ ਆਏ ? ਪੀੜਾ ਹੈ, ਦੁੱਖ ਹੈ, ਪੀੜਾ ਕਿਉ ਹੈ ? ਜਿਸ ਨੇ ਰਚਿਆ ਉਸ ਨੇ ਪੀੜਾ ਕਿਉ ਰਚੀ ? ਨਿਰਪੀੜ ਰਚਦਾ। ਪਾਪ ਕਿਉਂ ਹੈ ? ਪਾਪ ਦਾ ਦੰਡ ਕਿਉਂ ਹੈ ? ਐਉ ਹੁੰਦਾ, ਐਉ ਨਾ ਹੁੰਦਾ। ਹੁਣ ਕੀ ਕਰੀਏ ? ਪੜ੍ਹੀਏ, ਤਪ ਕਰੀਏ, ਇਹ ਸਾਰਾ ਕੁਝ ਨਾ ਕਰੀਏ ? ਪਤਾ ਕੁਝ ਨਹੀ ਲਗਦਾ। ਚਲੋ, ਜਾਣ ਦਿਓ ਜਾਂ ਇਹ ਜੀਵਨ ਨਹੀਂ ਰਹਿਣਾ, ਤਾਂ ਤੇ ਜਿੰਨੇ ਦਿਨ ਹੈ, ਦਾਰੂ ਦਾ ਪਿਆਲਾ ਤੇ ਸੁਹੱਪਣ ਦੀ ਵੀਟੀ, ਨਾਦ ਵਾਲੀ ਗਲੇ ਦੀ ਨਾਲੀ ਜਾਂ ਤੁੰਬੇ ਤੇ ਲੱਕੜੀ ਦੀ ਵੀਣਾ, ਜਾ ਬਾਸ ਦੀ ਸੱਤ ਛੇਕੀ ਪੋਰੀ ਦੀਆ ਆਵਾਜ਼ਾ ਦੀਆ ਮੌਜਾ ਵਿਚ ਬਿਤਾ ਲੈਣਾ ਹੀ ਸ੍ਰੇਸ਼ਟਤਾ ਹੈ।

ਇਸ ਤਰ੍ਹਾ ਦੇ ਝਮੇਲੇ ਨਹੀ ਪੈਦੇ, ਸਗੋਂ ਉਹ ਅੰਦਰ ਲਗ ਗਈ, ਕੋਈ ਛੁਹ ਕਿਸੇ ਐਸੇ ਉਚਿਆਨ (Elevation) ਤੇ ਪ੍ਰਤੀਤੀ (Feeling) ਵਿਚ ਉਚਿਆ ਜਾਂਦੀ (Elevate) ਹੈ ਕਿ ਗ੍ਰਹਿਣ ਤਿਆਗ ਆਪੇ (Self) ਤੋਂ ਹੇਠਾ ਦਿਸਦੇ ਹਨ, ਅਤੇ ਦੋਵੇ ਥੰਮ੍ਹ ਹੋ ਕੇ ਉਸ ਦੀ ਉਚਿਆਨ ਦੀ ਕਾਇਮੀ ਦੇ ਹੇਠਾ ਆਪੇ ਆ ਜਾਦੇ ਹਨ। ਐਸਾ 'ਜਾਗ ਪਿਆ ਇਨਸਾਨ' ਇਹ ਥੰਮ੍ਹ ਕਿਤੋਂ ਲਕੋ ਕੇ. ਆਪਣੀ ਸੁਰਤ ਦੀ ਉਚਿਆਈ ਹੇਠਾ ਨਹੀਂ ਦੇਂਦਾ, ਉਹ ਦਰਸਨ ਸਾਸਤਰਾ ਦੀ ਘੋਖ ਤੋਂ ਜਾ ਤਪੀਆ ਹਠੀਆਂ, ਤਿਆਗੀਆਂ ਜਾਂ ਗ੍ਰਹਿਣੀਆ ਦੀ ਸੁਹਬਤ ਤੋਂ ਇਹ ਥੰਮ੍ਹ ਘੜ ਘੜ ਕੇ ਆਪਣੇ ਦਿਮਾਗ਼ ਜਾ ਹੱਥਾ ਤੇ ਪੈਰਾ ਦੇ ਅਮਲ ਦੇ ਹੇਠਾਂ ਲਿਆ ਕੇ ਨਹੀ ਠੋਕਦਾ, ਉਹ ਤਾਂ ਉਸ ਛੁਹ ਤੋਂ ਆ ਗਈ ਉਚਿਆਈ ਦੇ ਹੇਠਾ ਜਦ ਦੇਖਦਾ ਹੈ ਤਾਂ ਇਹ ਦੁਇ ਥੰਮ੍ਹ ਆਪੇ ਲਗੇ ਪਏ ਹੁੰਦੇ ਹਨ। ਉਹ ਉਸ ਉਚਿਆਣ ਦੇ ਰਸ ਵਿਚ, ਉਸ ਦੀ ਲਹਿਰ ਵਿਚ ਹੁੰਦਾ

ਹੈ। ਉਹ ਜੀਵਨ ਜੋ ਉਸ ਦੇ ਅੰਦਰ ਆ ਗਿਆ ਹੈ। (ਉਸ ਜੀਵਨ ਦਾ, ਜਾਂ ਉਸ ਵਿਚ ਕੇਵਲ ਜੀਂਦੇ ਰਹਿਣ ਦਾ) ਇਕ ਅਕਹਿ ਸੁਆਦ ਹੈ, ਭਾਵ ਇਹ ਕਿ ਕੇਵਲ (ਨਿਰਾ) ਉਹ ਜੀਵਨ ਜੀਊਣਾ ਆਪਣੇ ਆਪ ਵਿਚ ਹੀ ਐਸਾ ਕੁਝ ਹੈ ਕਿ ਹੋਰ ਲੋੜਾਂ ਚੁਕਾ ਦੇਂਦਾ ਹੈ, ਚਾਹੇ ਉਸ ਨੂੰ ਰਸਦਾਇਕ ਕਹੋ, ਸੁਆਦੀ ਕਹੋ, ਅਨੰਦੀ ਕਹੋ, ਕੁਝ ਕਹੋ, ਉਹ ਜੋ ਕੁਝ ਹੈ, ਆਪਣੇ ਜੀਦੇ ਰਹਿਣ ਮਾਤਰ ਵਿਚ ਸੁਖ, ਅਨੰਦ ਤੇ ਰਸ ਮਾਣਦਾ ਹੈ, ਉਹ ਜੀਣਾ ਹੀ ਅਨੰਦ ਹੈ। ਹੁਣ ਉਸ ਨੂੰ ਕਾਂਟ ਛਾਂਟ ਤੇ ਤਰਾਸ਼ ਤੇ ਘੋਟੇ ਦੀ ਲੋੜ ਨਹੀਂ, ਉਹ ਜੀਊਦਾ ਹੈ, ਜੀਊਦਾ ਸਮਝਦਾ ਹੈ, ਪ੍ਰਤੀਤ ਕਰਦਾ ਹੈ, ਵੇਂਹਦਾ ਹੈ; ਜਦ ਉਹ ਉਪਰ ਤੱਕਦਾ ਹੈ ਤਾ ਉਸ ਜੀਵਨ ਨੂੰ ਕੋਈ ਖਿੱਚ ਹੋਰ ਉਚੇ ਹੋਣ ਦੀ ਲਗ ਰਹੀ ਦਿਸਦੀ ਹੈ ਤੇ ਉਸ ਖਿੱਚ ਤੋਂ ਕੋਈ ਇਸ ਜੀਊਣ ਦਾ ਰਸ ਆ ਰਿਹਾ ਭਾਸਦਾ ਹੈ। ਜਦ ਹੇਠਾਂ ਤੱਕਦਾ ਹੈ ਤਾਂ ਕੀ ਦੇਖਦਾ ਹੈ ਕਿ ਇਹ ਸਰੀਰ ਨਾਸੀ ਹੈ। ਜਗਤ ਹਰ ਛਿਣ ਬਦਲ ਰਿਹਾ ਹੈ, ਇਸ ਨੇ ਰਹਿਣਾ ਨਹੀ, ਤਾ ਤੇ ਜੋ ਕੁਝ ਏਥੇ ਹੈ, ਇਹ ਸਦਾ ਨਹੀਂ। ਪਰ ਇਹ ਵੇਖ ਕੇ ਉਹ ਏਥੋਂ ਦੇ ਸੁਹਣੇ ਪਦਾਰਥਾ ਤੋਂ ਨਫਰਤ ਨਹੀਂ ਕਰਦਾ। ਉਨ੍ਹਾ ਨਾਲ ਆਪੇ ਨੂੰ ਲਾ ਲਾ ਵੇਹਦਾ ਹੈ, ਅਰਥਾਤ ਖਿਆਲ ਵਿਚ ਉਨ੍ਹਾ ਨੂੰ ਗ੍ਰਹਿਣ ਕਰ ਕੇ ਪਰਖ ਕਰਦਾ ਹੈ। ਮੋਹ, ਪਿਆਰ ਧਾਰ ਧਾਰ ਵੇਖਦਾ ਹੈ, ਗ੍ਰਹਿਣ ਦੀ ਅੱਖ ਖੋਲ੍ਹ ਕੇ ਉਨ੍ਹਾ 'ਤੇ ਤ੍ਰਿਸਨਾ ਦੀ ਨਜਰ ਪਾਉਦਾ ਹੈ, ਪਰ ਉਹ ਇਸ ਦੇ ਅੰਦਰਲੇ ਨੂੰ ਇਉ ਲਗਦੇ ਹਨ, ਜਿਵੇ ਮੈਲਾ ਕਰਨ ਵਾਲੇ ਹੁੰਦੇ ਹਨ। ਉਹ ਛੁਹ ਛੁਹ ਕੇ ਅੰਦਰੋਂ ਵਿਛ ਵਿਛ ਕੇ ਇਨ੍ਹਾ ਨੂੰ ਤੱਕਦਾ, ਪਰਖਦਾ ਹੈ, ਪਰ ਇਨ੍ਹਾ ਦੀ ਛੁਹ ਉਸ ਦੇ ਅੰਦਰਲੇ ਵਿਚ ਆਏ ਜੀਵਨ, 'ਰਸ ਸੁਆਦ ਵਾਲੇ ਜੀਵਨ' ਜਾ 'ਜਾਗ ਪਏ ਸੁਰਤੇ ਜੀਵਨ' (Awakened and inspired) ਨੂੰ ਮੈਲ ਲਾਦੇ ਦਿਸਦੇ ਹਨ। ਉਸ ਵੇਲੇ ਉਸ ਨੂੰ ਆਪਣੇ ਜਾਗ ਪਏ ਜੀਵਨ ਦਾ ਜੋ ਰਸ ਹੈ, ਉਹ ਉੱਚਾ ਲੈ ਜਾਂਦਾ ਹੈ ਤੇ ਉਹ ਕਹਿੰਦਾ ਹੈ — ਐਥੇ ਚੰਗਾ ਹਾ, ਉੱਜਲ ਹਾ ਰੌਸਨ ਹਾਂ, ਉਚਿਆਨ ਵਿਚ ਹਾ, ਸੁਆਦ ਵਿਚ ਹਾ, ਹੇਠਾਂ ਮੈ ਕੀ ਲੈਣਾ ਹੈ ? ਉਹ ਵੈਰਾਗ ਨਹੀ ਕਰਦਾ, ਦਿਲਗੀਰ ਨਹੀ ਹੁੰਦਾ, ਹਉਕਾ ਲੈ ਕੇ ਤਿਆਗ ਨਹੀ ਕਰਦਾ ਕਿ ਸਭ ਦੁੱਖ ਰੂਪ ਹੈ, ਇਸ ਦਾ ਤਿਆਗ ਕਰ, ਪਰ ਉਹ ਜਦ ਇਨ੍ਹਾ ਨਾਲ ਮੋਹ ਕਰਦਾ ਹੈ, ਇਨ੍ਹਾਂ ਦੀ ਛੁਹ ਵਿਚ ਦਿਸ ਰਹੀ ਮੈਲ ਇਸ ਨੂੰ ਉਪਰ ਵਲ ਨੂੰ ਧੱਕਾ ਮਾਰਦੀ[1] ਤੇ ਅੰਦਰੋਂ ਆਪੇ ਦੀ ਉੱਜਲਤਾ ਉਪਰ ਖਿੱਚਦੀ ਹੈ, ਇਸ ਸੰਗਮ ਵਿਚ ਉਨ੍ਹਾ ਦੀ ਉਨਮਨ[2] (ਉੱਚੀ ਸੁਰਤ) ਦੇ ਹੇਠਾਂ ਤਿਆਗ (Denial) ਦਾ ਥੰਮ੍ਹਾ ਆਪੇ ਆਸਰਾ ਬਣਿਆ ਖੜਾ ਰਹਿੰਦਾ ਹੈ।

---

1. ਉਹ ਰਸ ਆਵਾ ਇਹ ਰਸ ਨਹੀ ਭਾਵਾ। ਪੁਨਾ: ਜਿਹੈ ਰਸ ਬਿਸਰ ਗਏ ਰਸ ਅਉਰ।
2. ਮਨ ਦਾ ਕਿਸੇ ਉਚਿਆਈ ਤੇ ਜਾ ਟਿਕਣਾ ਜੋ ਹਉ ਹੰਕਾਰ ਨਹੀਂ ਹੈ, ਗੁਰੂ ਜੀ ਨੇ 'ਉਨਮਨ' ਆਖਿਆ ਹੈ।

ਸੋ ਹੁਣ ਜਦੋਂ ਉਹ ਆਪੇ ਦਾ ਰਸ ਮਾਣਦੇ ਹਨ ਤੇ ਦੂਜਿਆਂ ਨੂੰ ਦੁਖੀ ਦੇਖਦੇ ਹਨ, ਉਹ ਇਹ ਜੀਵਨ ਕਿਣਕਾ (ਇਹ ਆਪਣੇ ਅੰਦਰਲੇ ਦੀ ਜਾਗਦੀ ਜੀਉਂਦੀ ਛੁਹ) ਦਾਨ ਕਰ ਕੇ ਦੂਜਿਆਂ ਨੂੰ ਆਪਣੇ ਵਰਗਾ ਕਰਨਾ ਲੋਚਦੇ ਹਨ। ਇਹ ਦਾਨ 'ਜੀਅ ਦਾਨ' ਹੈ, ਇਕ 'ਛੁਹ ਦਾਨ' ਹੈ, ਜਿਵੇਂ ਬਲਦਾ ਦੀਵਾ ਬੁਝੇ ਦੀਵੇ ਜਾਂ ਅਨਬਲੇ ਦੀਵੇ ਨੂੰ 'ਛੁਹ ਦਾਨ' ਕਰਦਾ ਹੈ। ਇਹ ਛੁਹ, ਇਹ ਰੰਗ, ਇਹ ਦਸ਼ਾ, ਇਹ ਜਗ੍ਰਤ, ਇਹ ਉਚਿਆਨ ਜੋ ਚਾਹੋ ਇਸ ਦਾ ਨਾਉਂ ਧਰੋ, ਇਸ ਦਾ ਦਾਨ ਕਰਨਾ ਉਸ ਵਿਚ ਇਕ ਤਰ੍ਹਾਂ ਦਾ ਮਾਨੋਂ 'ਗ੍ਰਹਿਣ' ਉਪਜਦਾ ਹੈ। ਉਸ ਨੂੰ ਜਿਥੋਂ ਇਹ ਛੁਹ ਦਾਨ ਲੱਭਾ ਹੈ ਉਥੋਂ ਇਸ ਛੁਹ ਦਾਨ ਨੂੰ ਅੱਗੇ ਦਾਨ ਕਰਨ ਦਾ ਇਸਾਰਾ ਮਿਲਦਾ ਹੈ, ਜੋ ਇਸ ਦੇ ਇਸ ਦਾਨ ਕਰਨ ਦਾ ਇਰਾਦਾ ਨੀਅਤ (Motive) ਤੇ ਸਾਹਸ (Courage) ਬਣਦਾ ਹੈ।

ਇਹ ਅੰਦਰੋਂ ਦਾਨ ਕਰਨ ਦਾ ਰੁਖ ਬਣ ਕੇ ਫੇਰ ਸਰੀਰ ਦੁਆਰਾ ਅਮਲ ਵਿਚ ਆਉਂਦਾ ਹੈ, ਇਹ ਅਮਲ (Action) ਫੇਰ ਜੋ ਸੂਰਤ ਤੇ ਵਰਤਾਰਾ ਪਕੜਦਾ ਹੈ, ਉਹ ਗ੍ਰਹਿਣ ਜਾ ਹਉ ਧਾਰਨ (Assertion and affair motion) ਸਹੀ ਕਿਸਮ ਦਾ ਹੈ। ਉਸ ਦਾ ਨਾਉ ਚੜ੍ਹਦੀਆਂ ਕਲਾ ਦਾ ਵਰਤਾਰਾ ਹੈ, ਜੋ ਨਾ ਤਿਆਗ (Denial) ਹੈ, ਨਾ ਗ੍ਰਹਿਣ (Assertion), ਪਰ ਦੋਹਾ ਥੰਮ੍ਹਾਂ 'ਤੇ ਖੜਾ ਇਕ ਅੰਦਰਲੇ ਦਾ ਉਚਿਆਨ ਹੈ, ਜਿਸ ਵਿਚ ਰੌਸ਼ਨੀ ਤੇ ਰਸ ਹੁੰਦਾ ਹੈ।

ਉਸ ਦੀ ਅਸਲ ਗ੍ਰਹਿਣ ਅਵਸਥਾ ਹਉ (Assertion) ਨਹੀ, ਪਰ ਅੰਦਰਲੀ ਉਚਿਆਨ ਹੈ। ਉਸ ਦਾ ਅੰਦਰ ਉੱਚਾ ਹੈ, ਉਸ ਦੀ ਸੁਰਤਿ ਸਦਾ ਉਚਿਆਨ ਵਿਚ ਹੈ। ਇਹ ਉਚਿਆਨ ਅਸਲੀ ਉਚਿਆਨ ਹੈ। ਜਿਸ ਦਾ ਸੁਪਨਾ ਗ੍ਰਹਿਣ ਵਾਲਿਆ ਨੂੰ ਆ ਜਾਦਾ ਹੈ ਤੇ ਉਹ ਇਹ ਉਚਿਆਨ ਪ੍ਰਾਪਤ ਨਹੀ ਕਰ ਸਕਦੇ, ਪਰ ਹੰਕਾਰ ਨੂੰ ਗ੍ਰਹਿਣ ਨੂੰ, ਜੋਰ ਪਾਣ ਨੂੰ, ਜੋਰ ਲਾਣ ਨੂੰ (Assertion) ਸਮਝਦੇ ਹਨ ਕਿ ਜੋ ਸੁਪਨਾ ਆਇਆ ਸੀ, ਇਹੋ ਸੀ। ਸੁਪਨਾ ਉਨ੍ਹਾ ਦਾ ਠੀਕ ਹੁੰਦਾ ਹੈ ਪਰ ਸੁਪਨੇ ਦੀ ਟੀਕਾ ਤੇ ਅਮਲ ਵਿਚ ਗਲਤੀ ਦਾ ਨੁਕਤਾ ਆ ਜਾਂਦਾ ਹੈ। ਹਉ, ਹੰਕਾਰ, ਹਠ, ਜੋਰ ਨਾਲ ਮਨੁੱਖਾ ਤੋਂ ਉੱਚੇ ਹੋ ਜਾਣਾ, ਆਪਣੇ ਲਈ ਤਾਂ ਇਕ ਵਾਧੇ ਦੀ ਗੱਲ ਹੈ, ਪਰ 'ਹਉ, ਹੰਕਾਰ, ਹਠ, ਜ਼ੋਰ' ਦੂਜਿਆਂ ਨੂੰ ਨਿਮਾਣੇ ਤੇ ਕਮਜੋਰ ਬਣਾਉਂਦਾ ਹੈ। ਸੋ ਇਹ 'ਗ੍ਰਹਿਣ' ਆਪਣੀ ਕਿਸਮ, ਆਪਣੀ ਜਾਤੀ ਦੀ ਹਾਨੀ ਕਰਨ ਵਾਲਾ ਹੈ। ਜੋ ਸੈਅ ਆਪੇ ਨੂੰ ਹਛਾ ਕਰਦੀ ਹੈ, ਤੇ ਦੂਜਿਆ ਦੀ ਹਾਨੀ 'ਤੇ ਪਲਦੀ ਹੈ ਤੇ ਆਪਣੇ ਵਰਗੇ ਦੇ ਵਾਧੇ ਨੂੰ ਕਟਦੀ ਹੈ, ਉਹ ਕਦੇ ਪ੍ਰਯੋਜਨੀਯ ਤੇ ਚੰਗੀ ਨਹੀ ਹੋ ਸਕਦੀ। ਜਗਤ ਦੇ ਜ਼ੋਰਾਵਰਾਂ ਦੇ ਬੇਸਮਝੇ ਗ੍ਰਹਿਣ ਤੇ ਇਸ ਖ਼ਿਆਲ ਵਾਲੇ ਵਿਦਵਾਨਾਂ ਦੀ ਫਲਾਸਫੀ ਦੇ ਗ੍ਰਹਿਣ ਦਾ ਇਹੋ ਨੁਕਸ ਹੈ। ਸੁਪਨਾ ਠੀਕ ਹੈ, ਪਰ ਅਸਲ ਹੋਰ ਹੈ, ਸੁਪਨਾ ਹੋਰ ਹੈ।

ਅਸਲ ਦੀ ਛੁਹ ਪਿੱਛੇ ਦੱਸੀ ਉਚਿਆਨ ਬਖ਼ਸ਼ਦੀ ਹੈ। ਇਹ ਉਚਿਆਨ ਗ੍ਰਹਿਣ (Assertion) ਨਹੀਂ ਹੈ, ਉਸ ਦੇ ਪੱਧਰ (Level) ਤੋਂ ਬਹੁਤ ਉੱਚੀ ਚੀਜ਼ ਹੈ। ਇਸੇ ਦਾ ਸੁਪਨਾ 'ਤਿਆਗ' (Denial) ਵਾਲੇ ਫਿਲਾਸਫਰਾਂ ਨੂੰ ਆਉਂਦਾ ਹੈ। ਉਸ ਸੁਪਨੇ ਦੀ ਅਸਲੀਅਤ ਦਸ ਗੁਰੂ ਸਾਹਿਬਾ ਪਾਸ ਸੀ ਤੇ ਉਹ ਉਨ੍ਹਾਂ ਨੇ ਦਾਨ ਕੀਤੀ, ਜਿਸ ਨੂੰ ਛੋਹੇ 'ਜੀਆ ਦਾਨ ਦਿਤਾ' ਨਿਰਾ ਉਪਦੇਸ਼ ਤੇ ਗੁਰਮੰਤ੍ਰ ਦਾ ਉਚਾਰਨ ਨਹੀਂ ਦਿਤਾ, ਜੈਸਾ ਕਿ ਤਿਆਗ ਮਾਰਗ ਦੇ ਉਪਦੇਸਕ ਦੇ ਸਕਦੇ ਹਨ, ਪਰ ਅਸਲੀ 'ਜੀਆ ਦਾਨ' ਦਿਤਾ।[1]

'ਜੀਆ ਦਾਨ' ਨਾਲ ਅੰਦਰ ਉਹ ਉਚਿਆਨ ਆ ਗਿਆ, ਜੋ 'ਤਿਆਗ ਫਲਸਫਾ' ਵਾਲੇ ਨੂੰ 'ਦੁੱਖ ਰੂਪ ਜਗਤ' ਵਿਚ ਇਸ ਦੇ ਦੁੱਖ ਦੂਰ ਕਰਨ ਦੇ ਇਲਾਜ ਵਿਚ ਆਤਮਾ ਤੇ ਪ੍ਰਕਿਰਤੀ ਨੂੰ ਅੱਡ ਅੱਡ ਕਰਨ ਦੇ ਜਤਨ ਤੇ ਤਪਾ ਦੇ ਤਪਣ (Asceticism) ਵਿਚ ਨਹੀਂ ਸੀ ਦਿਸਿਆ। ਸੁਪਨਾ ਤਿਆਗੀ ਨੂੰ ਵੀ ਠੀਕ ਆਇਆ ਸੀ ਕਿ ਉਹ ਜੋ ਨਿਰਦੁੱਖ ਅਵਸਥਾ ਹੈ, ਉਹ ਜਗਤ ਦੇ ਮੋਹ ਤੇ ਰਾਗ ਤੋਂ ਪਰੇ ਹੈ ਤੇ ਵੈਰਾਗ ਵਿਚ ਹੈ, ਉਸ ਨੇ ਉਸ ਦਾ ਦਾਰੂ ਜੋ ਕੀਤਾ ਤਾ ਵੈਰਾਗ ਦੀ ਦਿਲਗੀਰੀ ਵਿਚ ਕੀਤਾ, ਜਿਸ ਨਾਲ ਆਪ ਜਗਤ ਤੋਂ ਵਖਰਾ ਤੇ ਜਗਤ ਨਾਲ ਇਕ ਵਖਰਾਪਨ ਤਾ ਪ੍ਰਤੀਤ ਕਰਨ ਲਗ ਪਿਆ, ਪਰ ਮੋਹ ਮਾਇਆ ਦੇ ਨਾਲ ਇਕੋ ਫਰਸ਼ 'ਇਕੋ ਪੱਧਰ (Level) 'ਤੇ ਖੜਾ ਰਿਹਾ ਰੁਸੇਵੇਂ ਤੇ ਦਿਲਗੀਰੀ ਜਿਹੀ ਦੇ ਪ੍ਰਭਾਵ ਵਿਚ ਰਹਿ ਰਹਿ ਕੇ 'ਵੱਖ ਵੱਖ' ਭਾਵੇਂ ਹੋ ਗਿਆ। ਇਸ ਵਖੇਵੇ ਨੂੰ ਉਸ ਨੇ ਅਨੰਦ ਰੂਪ ਨਹੀ ਮੰਨਿਆ; ਦੁੱਖਾ ਦੀ ਨਵਿਰਤੀ ਮੰਨਿਆ। ਸੋ ਇਹ ਵੀ ਅਸਲੀ ਅੰਦਰਲੇ ਦੀ ਉਚਿਆਈ ਦਾ ਹੀ ਸੁਪਨਾ ਸੀ, ਕਿ ਜਿਸ ਉਚਿਆਈ ਵਿਚ ਆਪਾ ਸਭ ਤੋਂ ਵੱਖਰਾ, ਪਰ 'ਉੱਚਾ', ਸਭ ਤੋਂ ਵਿੱਥ 'ਤੇ, ਪਰ ਸੁਖ, ਸੁਆਦ, ਰਸ ਵਰਗੇ ਕਿਸੇ ਐਸੇ ਰੰਗ ਵਿਚ ਹੁੰਦਾ ਹੈ ਕਿ ਉਹ ਜੀਵਨ ਜੀਊਣਾ ਹੀ ਇਕ ਵਾਂਛਤ ਗੱਲ ਹੈ[2]। ਪਰ ਸੁਪਨੇ ਵੇਖਣਹਾਰੇ ਨੇ ਵਖਰਾਪਨ ਤਿਆਗ ਨਾਲ ਲਭ ਲਿਆ, ਪਰ ਅਸਲੀ ਉਚਿਆਨ ਨਾ ਲੱਭੀ। ਸੋ ਦੋਵੇ ਸੁਪਨਾ ਲੈਣ ਵਾਲੇ ਆਪਣੇ ਬਣਾਏ ਫਲਸਫਿਆ ਵਿਚ ਉਸੇ ਇਕੋ ਪੱਧਰ 'ਤੇ ਖੜੇ ਹਨ। ਇਕ ਵਖਰਾ ਜਾ ਖਲੋਤਾ ਹੈ ਤੇ ਸਮਝਦਾ ਹੈ ਇਹੋ ਨੁਕਤਾ ਹੈ, ਇਕ ਜ਼ੋਰ ਨਾਲ ਚੰਬੜ ਜਾਂਦਾ ਹੈ, ਪਰ ਦੂਜਿਆਂ ਨੂੰ ਹੇਠਾਂ ਦੇ ਕੇ ਦੁਜੈਗੀ 'ਤੇ ਹੀ ਖੜੋਂਦਾ ਹੈ ਤੇ ਸਮਝਦਾ

---

1. ਜੀਆ ਦਾਨ ਦੇ ਭਗਤੀ ਲਾਇਨ।। ਪੁਨਾ :-ਕਿਨਕਾ ਏਕ ਜਿਸ ਜੀਅ ਬਸਾਵੈ।। ਤਾ ਕੀ ਮਹਿਮਾ ਗਨੀ ਨਾ ਆਵੈ।।
2. ਇਸ ਉਚਿਆਨ 'ਤੇ ਵਖਰੇਪਨ ਵਿਚ ਫੇਰ ਇਕ ਮਟਕ ਭਾਸਦੀ ਹੈ ਕਿ ਉਹ ਸਭ ਵਿਚ ਉਹ ਉੱਚੀ ਸੁੰਦਰਤਾ ਦੇ ਦਰਸ਼ਨ ਦਾ ਇਕ 'ਸਭ ਨਾਲ ਮੇਲ' ਵੀ ਵੇਹਦਾ ਹੈ, ਜਿਸ ਵਿਚ ਦੁਜੇਗੀ ਨਹੀ ਹੁੰਦੀ।

ਹੈ, ਇਹੋ ਨੁਕਤਾ ਹੈ। ਪਰ ਅਸਲੀਅਤ ਵਾਲਾ ਇਨ੍ਹਾ ਦੋਹਾ ਦੇ ਪੱਧਰ ਤੋਂ ਉੱਚਾ ਹੁੰਦਾ ਹੈ। ਤੇ ਗ੍ਰਹਿਣ ਤਿਆਗ ਨੂੰ ਆਪਣੀ ਉਚਿਆਈ ਦੇ ਹੇਠਾ ਦੋਇ ਥੰਮ੍ਹ ਲਗੇ ਵੇਖਦਾ ਹੈ।

ਅੰਦਰਲੀ ਛੁਹ ਨਾਲ ਜਾਗੇ ਉਚਿਆਨ ਤੇ ਸੁਖ ਪ੍ਰਤੀਤੀ ਵਾਲੇ ਦਾ ਗ੍ਰਹਿਣ 'ਹਉਂ' ਹੰਕਾਰ, ਹਠ, ਜ਼ੋਰ ਵਾਲੇ ਦੇ ਹੰਕਾਰ ਤੋਂ ਵਖਰਾ ਹੈ, ਉਸ ਦਾ ਗ੍ਰਹਿਣ ਆਪ ਅੰਦਰਲੇ ਦੀ 'ਉਚ-ਪ੍ਰਤੀਤੀ' ਵਿਚ ਹੈ, ਤੇ ਉਸ ਦਾ ਗ੍ਰਹਿਣ 'ਅਮਲ' ਵਿਚ ਇਹ ਹੈ ਕਿ ਉਹ ਆਪਣੇ ਵਰਗਾ ਜੀਵਨ ਵਧਦਾ ਫੁੱਲਦਾ ਵੇਖਣਾ ਚਾਹੁੰਦਾ ਹੈ। ਉਹ ਜਗਦਾ ਦੀਵਾ ਹੈ ਤੇ ਹੋਰ ਦੀਵੇ ਜਗਾਣਾ ਆਪਣਾ ਮਨੋਰਥ ਸਮਝਦਾ ਹੈ।

ਇਸ ਉਚਿਆਈ ਵਾਲਾ ਇਥੋਂ ਤਕ ਤਾ ਤਿਆਗ ਵਿਚ ਬੈਠਾ ਭਾਸਦਾ ਹੈ ਤੇ ਉਚਾ ਹੋਣ ਵਿਚ ਨੀਵੇਂ ਪੱਧਰ ਦਾ ਤਿਆਗ ਸੱਚਮੁਚ ਹੈ ਹੀ ਪਰ ਇਸ ਤੋਂ ਅਗੋਂ ਹੁਣ ਉਹ ਕੁਝ ਉਸ ਨੂੰ ਵਾਪਰਦਾ ਹੈ ਜਿਥੇ ਉਹ ਗ੍ਰਹਿਣ ਵਾਲਾ ਹੋ ਦਿਸਦਾ ਹੈ। ਉਹ ਇਸ ਤਰ੍ਹਾਂ ਕਿ ਉਹ ਜੀਉਂਦਾ ਹੈ, ਜਗਤ ਵਿਚ ਵਸਦਾ ਹੈ, ਜੰਗਲਾ ਵਿਚ ਨੱਸ ਜਾਣ ਤੇ ਵਖਰੇ ਹੋ ਬਹਿਣ ਦੀ ਲੋੜ ਨਹੀ ਪ੍ਰਤੀਤ ਕਰਦਾ। ਸੋ ਵਿਚ ਵਸਦਿਆਂ ਮਾਮਲੇ ਪੈਂਦੇ ਹਨ, ਇਹ ਮਾਮਲਿਆਂ ਦਾ ਪੈਣਾ ਦੱਸਦਾ ਹੈ ਕਿ ਉਸ ਵਿਚ ਉਹ ਕੁਝ ਅਸਲੀ ਰੂਪਾ ਵਿਚ ਹੈ ਜੋ ਕੁਝ ਕਿ ਗ੍ਰਹਿਣ ਤੇ ਹਉ (Assertion) ਵਾਲੇ ਨੇ ਕਿਹਾ ਸੀ ਕਿ ਮੇਰੇ ਵਿਚ ਹੈ।

ਨਮੂਨੇ ਲਈ ਐਉ ਕਿ ਉਹ ਜਗਤ ਵਿਚ ਕੰਮ ਕਰਦਾ ਹੈ, ਜੀਅ ਦਾਨ ਦੇਂਦਾ ਹੈ, ਲੋਕੀ ਲੈਂਦੇ ਹਨ, ਉਨ੍ਹਾ ਦਾ ਭਾਈਚਾਰਾ ਏਸੇ ਮਨੋਰਥ ਲਈ ਬਣਦਾ ਹੈ। ਉਸ ਦੇ ਦੁਸ਼ਮਨ ਪੈਦਾ ਹੁੰਦੇ ਹਨ, ਅਗਿਆਨ ਵਾਲੇ। ਗਲਤ ਕਿਸਮ ਦੇ ਧਾਰਮਿਕ ਆਗੂ ਆਪਣੀ ਉਪਜੀਵਕਾ ਦੇ ਭੈ ਮਾਰੇ, ਰਾਜਾ ਰਾਜਹਾਨੀ ਦੇ ਭੈ ਮਾਰੇ ਤੇ ਹੋਰ ਅਨੇਕਾਂ ਤਰ੍ਹਾਂ ਦੇ ਦੋਖੀ ਉਪਜਦੇ ਹਨ, ਉਹ ਉਸ ਨੂੰ ਤੇ ਉਸ ਤੋਂ ਉਪਜਿਆ ਨੂੰ ਮਾਰਦੇ ਹਨ। ਇਹ ਉਚਿਆਨ ਵਿਚ ਜੀਅ ਰਿਹਾ ਇਨਸਾਨ, ਝੂਠੀ ਉਚਿਆਨ (ਹੰਕਾਰੀਆ) ਅੱਗੇ ਲੰਮਾ ਨਹੀ ਪੈਂਦਾ। ਇਹ ਮਨ ਦਾ ਰੁੱਖ, ਆਨ (Attitude) ਇਸ ਜਾਗੇ ਮਨ ਲਈ ਮਾਮਲੇ ਉਪਜਾਂਦੀ ਤੇ ਘੇਰੇ ਪਾਂਦੀ ਹੈ, ਏਥੇ ਇਸ ਦੀ ਜਗਤ ਦੀਆਂ ਕਾਲੀਆਂ ਤਾਕਤਾਂ ਨਾਲ ਕਸਮਕਸ ਸੁਰੂ ਹੁੰਦੀ ਹੈ। ਹੁਣ ਇਹ ਗ੍ਰਹਿਣੀ ਲੋਕਾ ਵਿਚ ਕੰਮ ਕਰਦਾ ਜ਼ੋਰ ਲਾਦਾ ਦਿਸਦਾ ਹੈ, ਪਰ ਇਹ 'ਹਉਂ ਹੰਕਾਰ ਜ਼ੋਰ' ਦੀ ਸੁਪਨੇ ਵਾਲੀ ਉਚਿਆਨ ਵਿਚ ਨਹੀਂ ਜੀਉਂਦਾ, ਇਹ ਅੰਦਰ ਦੀ ਅਸਲੀ ਉਚਿਆਨ ਤੇ ਜੀਅ ਰਿਹਾ ਹੈ। ਬਾਹਰੋਂ ਅਮਲ ਵਿਚ ਇਸ ਦਾ ਵਰਤਾਉ 'ਤਿਆਗ ਸੁਪਨ' ਵਾਲਿਆ ਵਾਗੂ ਹਾਰ ਜਾਣ, ਦਿਲਗੀਰ ਹੋ ਕੇ ਭਜ ਜਾਣ ਵਲ ਨਹੀਂ ਪੈਂਦਾ, ਉਸ ਦੀ ਉਚਿਆਨ ਉਸ ਨੂੰ ਮਾਮਲਿਆਂ ਦੇ ਇਲਾਜ, ਦਿਲਗੀਰੀ ਵਾਲੇ ਤਿਆਗ ਵਿਚ ਨਹੀਂ ਦਸਦੀ, ਪਰ ਅੰਦਰਲੀ ਉਚਿਆਨ ਦੀ ਛਾਵੇਂ ਝੂਠੀਆਂ ਉਚਿਆਨਾ ਨੂੰ ਫਤਹਿ ਕਰਨ ਵਿਚ ਇਹ ਰੱਬੀ ਇਨਸਾਨ ਹੈ, ਜੋ

ਅਝੁਕ ਹੈ, ਅਭੈ ਹੈ ਤੇ ਮਾਮਲੇ ਪਿਆ ਤੇ ਪੂਰੇ ਗ੍ਰਹਿਣ ਉਸ ਦਾ ਦੂਸਰਾ ਥੰਮ੍ਹਾ ਹੈ, ਉੱਚੇ ਰਹਿਣ ਕਰ ਕੇ ਤਿਆਗ ਸੁਤੇ ਹੈ, ਜਿਵੇਂ ਡਾਢੀ ਮੋਟੀ ਉਦਾਹਰਣ ਹੈ ਕਿ ਕੰਨਿਆ ਦੇ ਪਤੀ ਨਾਲ ਵਿਆਹ ਕਰ ਲੈਣ ਵਿਚ ਪੇਰੇ ਘਰ ਦਾ ਤਿਆਗ ਆਪੇ ਸਾਮਲ ਹੈ। ਤੇ ਉਸ ਦਾ ਗ੍ਰਹਿਣ ਅੰਦਰ ਉਹ ਉਚਿਆਨ ਹੈ ਤੇ ਉਸ ਉਚਿਆਨ ਨੂੰ ਉਤੋ ਕੋਈ ਖਿੱਚਦਾ ਹੈ, ਤੇ ਇਹ ਉਸੇ ਦੇ ਸਿਮਰਨ ਨਾਲ ਹੇਠਾਂ ਹੇਠਾ ਖਿਚ ਲੈਣ ਵਾਲੀਆਂ ਤਾਕਤਾਂ ਦਾ ਮੁਕਾਬਲਾ ਕਰਦਾ ਰਹਿੰਦਾ ਹੈ ਤੇ ਉਪਰ ਨੂੰ ਹੰਭਲਾ ਮਾਰਦਾ ਉਚਾ ਹੀ ਰਹਿੰਦਾ ਹੈ। ਦੂਸਰਾ ਗ੍ਰਹਿਣ ਉਸ ਦਾ ਮਾਮਲੇ ਆ ਪਿਆ 'ਤੇ ਪ੍ਰਗਟ ਹੁੰਦਾ ਹੈ, ਜਿਸ ਦੀ ਸੂਰਤ ਤੇ ਅਮਲ ਗ੍ਰਹਿਣੀਆ ਵਾਗੂ ਦਿਸਦੇ ਹਨ, ਅਜਿਹੇ ਭਾਸਦੇ ਹਨ ਤੇ ਇਹ ਕਿਸੇ ਝੂਠੇ ਤਿਆਗ (Denial) ਦੇ ਸੁਪਨੇ ਦੇ ਭੈ ਵਿਚ ਉਨ੍ਹਾ ਨੂੰ ਹਉ ਤੇ ਮਾਇਆ ਤੇ ਗ੍ਰਹਿਣ (Assertion) ਸਮਝ ਕੇ ਹੱਥੋਂ ਨਹੀ ਛਡਦਾ। ਦੁਨੀਆ ਵਿਚ ਜੀਉਦਾ ਹੈ, ਖਾਂਦਾ ਹੈ, ਪੀਦਾ ਹੈ, ਕੰਮ ਕਰਦਾ ਹੈ, ਮਾਮਲੇ ਆ ਪਿਆ 'ਤੇ ਜੰਗ ਤੱਕ ਅਪੜ ਜਾਦਾ ਹੈ,[1] ਪਰ ਇਸ ਦੇ ਅਮਲ ਵਿਚ ਉਹ ਹਨੇਰਾ ਨਹੀ ਹੁੰਦਾ ਜੋ ਹੰਕਾਰੀ ਗ੍ਰਹਿਣ ਵਾਲੇ ਦੇ ਕੰਮਾਂ ਵਿਚ ਹੁੰਦਾ ਹੈ।

ਜਿਸ ਗੱਲ ਦਾ ਸੁਪਨਾ ਸਾਂਖ ਤੇ ਨਿਟਸੇ ਨੂੰ ਅੱਧਾ-ਅੱਧਾ ਆਇਆ ਹੈ, ਉਹ ਸੈਅ ਸਾਰੀ ਦੀ ਸਾਰੀ ਅਸਲੀ ਰੂਪ ਵਿਚ 'ਗੁਰੂ ਆਦਰਸ' ਵਿਚ ਹੈ। ਇਸ ਆਦਰਸ (ideal), ਜੀਵਨ (Life) ਤੇ ਅਮਲ (ਕਰਨੀ Action) ਵਾਲਾ ਇਨਸਾਨ ਉਨ੍ਹਾ ਸਾਜਿਆ। ਇਸ ਆਦਰਸ ਦਾ ਬਿਆਨ ਜਦ ਉਨ੍ਹਾ ਨੂੰ ਬੋਲ ਕੇ ਜਾ ਲਿਖ ਕੇ ਵਰਣਨ ਕਰਨਾ ਪਿਆ ਤਦ ਵੀ ਉਨ੍ਹਾ ਨੇ ਇਸ ਨੂੰ ਦਲੀਲੀ ਘੋਟ ਘਾਟ ਦੀ ਤਰਜ ਵਿਚ ਬਿਆਨ ਨਹੀ ਕੀਤਾ, ਪਰ ਸੰਗੀਤ ਤੇ ਕਵਿਤਾ (Music & poetry) ਵਿਚ ਕੀਤਾ ਹੈ (ਭਾਵ ਗੁਰਬਾਣੀ ਤੋ ਹੈ) ਕਿਉਕਿ ਵਰਣਨ ਕਰਨ ਵਾਲੇ ਮੰਡਲ ਵਿਚ ਸੰਗੀਤ ਤੇ ਕਵਿਤਾ ਇਕ ਜਾਨਦਾਰ ਲਹਿਰੇ ਹਨ ਤੇ ਜੀਉਦੇ ਦਾ ਫਲਸਫਾ ਹਰ ਮੰਡਲ ਵਿਚ ਜੀਉਂਦੀ ਲਹਿਰ ਦੇ ਖੰਭਾ 'ਤੇ ਹੀ ਉਡਦਾ ਹੈ।

ਅੱਜ ਕੱਲ੍ਹ ਦੇ ਸਮੇ ਦੀ ਲੋੜ ਕਰ ਕੇ — ਕਿ ਦਿਮਾਗੀ ਇਨਸਾਨ ਇਸ ਨੂੰ ਆਪਣੇ ਦਿਮਾਗ਼ੀ (Intellectual) ਨੁਕਤੇ ਤੋ ਸਮਝਣ ਤੇ ਉਨ੍ਹਾਂ ਵਿਚ ਇਸ ਵਿਚ ਆਦਰਸ ਦੀ ਉਚਤਾ ਦਿਸੇ ਤੇ ਫੇਰ ਰੁਚੀ ਉਪਜੇ ਤਾਂ ਇਸ ਦੀ ਤਲਾਸ ਤੇ ਪ੍ਰਾਪਤੀ ਦੇ ਰਾਹੇ ਪੈਣ ਜਿਸ ਤੋ ਜਗਤ ਦੀਆਂ ਮੁਸਕਲਾਂ ਦੂਰ ਹੋਣ — ਇਹ "ਖੁੱਲ੍ਹੇ ਘੁੰਡ" ਦੇ ਨਾਮ ਹੇਠਾਂ ਅਗਲੀਆ ਸਤਰਾਂ ਕਰਤਾ ਜੀ ਨੇ ਦਰਸਾਈਆਂ ਹਨ, ਜੋ ਬੜੀ ਸੌਖੀ ਕਵਿਤਾ ਦੇ ਰੂਪ ਵਿਚ ਹਨ। ਇਨ੍ਹਾ ਸਤਰਾਂ ਨੂੰ ਹੋਰ ਸਗਮਤਾ ਨਾਲ ਸਮਝਣ ਲਈ ਇਹ ਮੁਖਬੰਦ

---

1. ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ। ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨਿ।

ਦਿਤਾ ਗਿਆ ਹੈ ਤੇ ਹੇਠਾਂ "ਡੱਲਾ ਤੇ ਗੁਰੂ ਗੋਬਿੰਦ ਸਿੰਘ" ਦੀ ਬਾਤਚੀਤ ਜੋ ਥੋੜ੍ਹੇ ਦਿਨ ਹੋਏ ਹਨ ਤਾਂ "ਦੇਸਾ" ਨਾਮੇ ਪੋਥੀ ਵਿਚ ਲਿਖੀ ਗਈ ਸੀ, ਲਿਖਦੇ ਹਾਂ ਜੋ ਖੁੱਲ੍ਹੇ ਘੁੰਡ ਦੀ ਕਵਿਤਾ ਪੜ੍ਹਨ ਤੋਂ ਪਹਿਲਾ ਇਸ ਆਦਰਸ ਦੀ ਸਾਫ ਸਮਝ ਪੈ ਜਾਵੇ।

## ਡੱਲੇ ਤੇ ਦਸਮ ਗੁਰੂ ਗੋਬਿੰਦ ਸਿੰਘ ਜੀ ਦੀ ਬਾਤਚੀਤ[1]

ਗੁਰੂ ਜੀ — ਡੱਲਿਆ ! ਉਦਾਸ ਨਾ ਹੋ, ਤੇਰੇ ਆਦਮੀ ਬਹਾਦਰ ਹਨ, ਪਰ ਜਦ ਉਨ੍ਹਾ ਦੇ ਹੰਕਾਰ ਤੋਂ ਵਡੇਰਾ ਦੁਖ ਉਨ੍ਹਾਂ ਉਤੇ ਝੁਲ ਪਏਗਾ ਤਾ ਉਨ੍ਹਾਂ ਦੀ ਬਹਾਦਰੀ ਉਥੇ ਲੰਮੀ ਪੈ ਜਾਏਗੀ। ਪਰ ਜੇ ਉਨ੍ਹਾ ਦੀ ਬਹਾਦਰੀ ਚੜ੍ਹਦੀਆ ਕਲਾਂ ਵਿਚ ਹੈ ਤਦ ਉਸ ਬਹਾਦਰੀ ਦੀ ਨੀਹ ਉੱਚੀ ਜਾ ਚੜ੍ਹੀ ਹੈ, ਤਦ ਤਨ ਜਾਏਗਾ, ਧਨ ਜਾਏਗਾ, ਧਾਮ ਜਾਏਗਾ, ਸਰਬੰਸ ਜਾਏਗਾ, ਪਰ ਉਨ੍ਹਾ ਦੀ ਸੂਰਬੀਰਤਾ ਨਹੀ ਜਾਏਗੀ।

ਮਲੂਮ ਸਰੀਰ ਵੱਡਾ ਹੁੰਦਾ ਹੈ, ਪਰ ਵੱਡਾ ਮਨ ਹੈ। ਖਿਆਲ ਦਾ ਮੰਡਲ ਵੱਡਾ ਹੈ, ਦੁਖ ਸੁਖ ਖਿਆਲ ਵਿਚ ਵਸਦਾ ਹੈ, ਜਦ ਖਿਆਲ ਵਿਚੋਂ ਪੀੜ ਜਿੱਤ ਲਈਦੀ ਹੈ ਤਾ ਸੂਰਮਾ ਅੱਗੇ ਵਧ ਕੇ ਘਾਉ ਖਾ ਕੇ ਮਰਦਾ ਹੋਇਆ ਵੀ ਪੀੜ ਨਹੀ ਮੰਨਦਾ। ਸਤੀ (ਭਾਵੇਂ ਮਾੜਾ ਕੰਮ ਹੈ) ਚਿਖਾ ਚੜ੍ਹਦੀ ਪੀੜ ਦੀ ਪਰਵਾਹ ਨਹੀ ਕਰਦੀ।

ਖਿਆਲ ਵਿਚੋਂ ਪੀੜ ਤੇ ਫਤਹਿ ਪਾਣ ਲਈ ਖ਼ਿਆਲ ਬਲਵਾਨ ਕਰਨਾ ਲੋੜੀਏ। ਖਿਆਲ ਪੂਰਾ ਤੇ ਅਸਲੀ ਬਲਵਾਨ ਵਾਹਿਗੁਰੂ ਦੀ ਸਮੀਪਤਾ ਨਾਲ ਹੁੰਦਾ ਹੈ, ਵਾਹਿਗੁਰੂ ਦੀ ਸਮੀਪਤਾ ਉਸ ਦੀ ਬਾਣੀ ਤੇ ਨਾਮ ਦੇ ਅਭਿਆਸ ਨਾਲ ਹੁੰਦੀ ਹੈ, ਇਸ ਕਰਕੇ ਗੁਰੂ ਘਰ ਵਿਚ ਬਾਣੀ ਤੇ ਨਾਮ ਦਾ ਪਿਆਰ ਹੈ। ਤੁਸੀਂ ਸਿੱਖ ਹੋ, ਪਰ ਜੰਗਲਾ ਵਿਚ ਵੱਸਦੇ ਬਾਣੀ ਨਾਮ ਨਾਲ ਘੱਟ ਜੁੜੇ ਹੋ। ਬਾਣੀ ਵਾਹਿਗੁਰੂ ਦਾ ਤੀਰ ਹੈ ਤੇ ਨਾਮ ਵਾਹਿਗੁਰੂ ਦਾ ਰੂਪ ਹੈ, ਬਾਣੀ ਛੇਕ ਪਾ ਕੇ ਮਨ ਵਿੰਨ੍ਹਦੀ ਹੈ ਤੇ ਨਾਮ ਪ੍ਰਵੇਸ਼ ਕਰ ਕੇ ਆਤਮਾ ਨੂੰ ਪਰਮਾਤਮਾ ਦੇ ਨਾਲ ਠਹਿਕਾ ਦੇਦਾ ਹੈ, ਫੇਰ ਰੱਬੀ ਰੌ ਆਤਮਾ ਵਿਚ ਹਰ ਵੇਲੇ ਆਉਦੀ ਰਹਿੰਦੀ ਹੈ, ਫੇਰ ਇਸ ਬੰਦੇ ਦਾ ਬਲ ਵਾਹਿਗੁਰੂ ਦੇ ਬਲ ਨਾਲ ਜੁੜ ਕੇ ਉਥੋਂ ਤਾਕਤ ਲੈਂਦਾ ਹੈ, ਇਸ ਕਰ ਕੇ ਅਸੀਂ ਆਖਦੇ ਹਾ :

"ਵਾਹਿਗੁਰੂ ਜੀ ਕਾ ਖ਼ਾਲਸਾ"

ਖ਼ਾਲਸਾ ਵਾਹਿਗੁਰੂ ਜੀ ਦਾ ਹੈ। ਐਉਂ ਨਹੀਂ ਜਿਵੇਂ ਕਿਲ੍ਹਾ ਤਲਵੰਡੀ, ਛੋਲੇ ਤੇ ਬਾਜਰਾ ਤੇਰੀ ਮਾਲਕੀ ਹੈ ਤੇ ਉਹ ਮੁਰਦਾ ਚੀਜ਼ਾਂ ਤੇਰੇ ਕਬਜ਼ੇ ਵਿਚ ਹਨ, ਪਰ ਜਿਵੇਂ ਕਿਰਨਾ ਸੂਰਜ ਦੀਆਂ ਹਨ, ਜਿਵੇਂ ਬੂਟੇ ਨਾਲ ਲੱਗਾ ਫਲ ਬੂਟੇ ਦਾ ਹੈ, ਜਿਵੇਂ ਚਸਮੇਂ

1. ਦੇਖੋ ਖਾਲਸਾ ਟ੍ਰੈਕਟ ਸੁਸਾਇਟੀ ਦਾ ਟ੍ਰੈਕਟ 'ਦੇਸਾ' ਨੰਬਰ 672

ਦੀ ਆਡ ਨਾਲ ਲੱਗਾ ਸਰੋਵਰ ਚਸਮੇਂ ਦਾ ਹੈ, ਹਾ ਡੱਲਿਆ ! ਤਿਵੇਂ ਖ਼ਾਲਸਾ ਵਾਹਿਗੁਰੂ[1] ਦਾ ਹੈ, ਆਪਣਾ ਤੇ ਆਪਣੇ ਨਾਲ ਪ੍ਰੋਤਾ ।

ਹੁਣ ਸਮਝ ਡੱਲਿਆ ! ਜਦ ਬਾਣੀ ਨਾਲ ਸਾਡੇ ਮਨ ਦਾ ਪਰਦਾ ਜੋ ਸਾਨੂੰ ਪਸ਼ੂ ਤੇ ਜੀਵ ਬਣਾ ਰਿਹਾ ਹੈ, ਫਟਿਆ ਤੇ ਨਾਮ ਨੇ ਸਾਡੇ ਅੰਦਰਲੇ ਨੂੰ ਵਾਹਿਗੁਰੂ ਨਾਲ ਜੋੜ ਦਿੱਤਾ, ਤਦ ਆਪਾ ਰੱਬ ਦਾ ਹੋ ਗਿਆ । ਉਸ ਦੇ ਨਾਲ ਹਰਦਮ ਜੁੜਿਆ, ਉਸ ਤੋਂ ਪਲ ਰਿਹਾ ਤੇ ਪਾਲਨਾ ਲੈ ਰਿਹਾ ਹੈ, ਹਰਦਮ ਉਸ ਦੇ ਸਮਰੱਥਾ ਬਲ ਤੇ ਸਾਰੇ ਗੁਣਾਂ ਦਾ ਸਾਂਝੀਵਾਲ ਹੋ ਰਿਹਾ ਹੈ, ਹਰਦਮ । ਦੱਸ ਇਹ ਆਪਾ ਜੀ ਉੱਠਿਆ ਕਿ ਨਾ ?

**ਡੱਲਾ** — ਜੀ ਸੱਚੇ ਪਾਤਸਾਹ !

**ਗੁਰੂ ਜੀ** — ਸਮਝ ਸਰੀਰ ਦੀ ਮੌਤ — ਇਸ ਜੀ ਉਠੇ ਆਪੇ ਨੂੰ ਸਰੀਰ ਦੀ ਮੌਤ ਕੀ ਸ਼ੈਅ ਰਹੀ ? ਕੁਝ ਵੀ ਨਾ, ਮਰਨ ਦਾ ਭਰਮ ਬਿਲਾ ਗਿਆ; ਭਰਮ ਬਿਲਾ ਗਿਆ, ਭੈ ਦੂਰ ਹੋ ਗਿਆ । ਜਿਸ ਦੇ ਅੰਦਰ ਵਾਹਿਗੁਰੂ ਦੀ ਜੋਤ ਨਾਲ ਸੰਬੰਧ ਹੋ ਕੇ ਹਰਦਮ ਭਾਸਦਾ ਹੈ ਕਿ ਆਹ ਮੈ ਮਿਲਿਆ ਪਿਆ ਹਾ, ਆਹ ਜੋਤ ਜਗ ਰਹੀ ਹੈ, ਉਹ ਆਪਣੇ ਜੀਵਨ ਨੂੰ 'ਕਦੇ ਨਾ ਮਰਨ ਵਾਲਾ' ਵੇਖ ਰਿਹਾ ਹੈ । ਉਸ ਨੂੰ ਹੁਣ ਮੌਤ ਦਾ ਕੀ ਡਰ ਹੈ ? ਉਹ ਜਾਣਦਾ ਹੈ ਕਿ ਸਰੀਰ ਤਾ ਰਹਿਣਾ ਹੀ ਨਹੀ, ਇਸ ਨੇ ਮਰਨਾ ਹੀ ਹੈ ਤੇ ਜੋ ਹਿੱਸਾ ਇਸ ਵਿਚ "ਮੈਂ" ਦਾ ਸੀ ਸੋ ਹੁਣ ਜਾਗਦੀ ਜੋਤ ਨਾਲ ਲੱਗ ਕੇ ਜਾਗ੍ਰਤ ਹੋ ਗਿਆ ਹੈ, ਜੀਊ ਪਿਆ ਹੈ, ਜਗਮਗਾ ਰਿਹਾ ਹੈ[2] । ਤਦ ਉਹ ਮੌਤ ਤੋਂ ਕਿਉਂ ਡਰਦਾ ਹੈ ? ਮੌਤ ਦਾ ਡਰ ਫਤਹਿ ਹੋ ਗਿਆ । ਇਹ ਖਾਲਸਾ ਹੈ ਬਈ ! ਜਦੋਂ ਪੂਰਨ ਜੋਤ ਵਾਹਿਗੁਰੂ ਦੀ ਅੰਦਰ ਆਤਮੇ ਵਿਚ ਜੋਤ ਜਗ ਪਈ, ਇਹ ਖ਼ਾਲਸਾ ਹੋ ਗਿਆ ਤੇ ਇਹ ਖਾਲਸਾ ਜੋਤ ਨਾਲ ਜੋ ਜਗਿਆ ਵਾਹਿਗੁਰੂ ਦਾ ਹੋ ਗਿਆ । ਸੋ ਕਹੁ ਨਾ:

'ਵਾਹਿਗੁਰੂ ਜੀ ਕਾ ਖ਼ਾਲਸਾ'

ਹੁਣ ਉਹ ਵਾਹਿਗੁਰੂ ਸਦਾ ਹੈ ਤੇ ਇਹ ਨਾਲ ਰਲ ਕੇ ਸਦਾ ਹੋ ਗਿਆ[3] । ਜਦ ਇਹ ਜੋਤ ਜਗ ਪਈ, ਮੌਤ ਜਿੱਤੀ ਗਈ । ਡੱਲਿਆ ! ਲੈ ਹੋਰ ਤਰ੍ਹਾ ਸਮਝ —

"ਖੰਡਾ ਪ੍ਰਿਥਮੈ ਸਾਜ ਕੇ
ਜਿਨ ਸਭ ਸੰਸਾਰ ਉਪਾਇਆ ।"

ਸਾਈਂ ਨੇ ਪਹਿਲੇ ਖੰਡਾ ਸਾਜਿਆ, ਖੰਡਾ — ਖੰਡਣ ਵਾਲਾ ਸਸਤ੍ਰ । ਤਦੋਂ ਜਗਤ

---

1. ਇਹ ਅਨੰਤ ਦੀ ਛੁਹ ਹੈ ।
2. ਪੂਰਨ ਜੋਤ ਜਗੈ ਘਟਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ ।
3. "ਜਹਿ ਅਬਿਗਤ ਭਗਤਿ ਤਹ ਆਪਿ ।"
"ਥਿਰ ਪਾਰਬ੍ਰਹਮ ਪਰਮੇਸਰੋ ਸੇਵਕ ਥਿਰੁ ਹੋਸੀ ।"

ਬਣਾਇਆ ਜਦੋਂ ਪਹਿਲਾਂ ਜਗਤ ਨੂੰ ਭੰਨਣ ਦਾ ਸਮਾਨ ਕੀਤਾ, ਪਹਿਲਾਂ ਮੌਤ ਰਚੀ, ਸੋ ਖ਼ਾਲਸੇ ਨੂੰ ਸਮਝ ਆ ਗਈ ਕਿ ਮੌਤ ਬਰਹੱਕ ਹੈ।

ਫੇਰ ਖ਼ਾਲਸਾ ਸੋਚਦਾ ਹੈ ਕਿ ਮੌਤ ਹੈ ਤੇ ਮੈਂ ਮਰਨਾ ਕੋਈ ਨਹੀਂ ਤਾਂ ਤੇ ਮੌਤ ਝੂਠੀ ਹੈ, ਮੇਰਾ ਮੌਤ ਦਾ ਕੋਈ ਸੰਬੰਧ ਨਹੀ, ਚੋਲਾ ਬਦਲਣਾ ਹੈ ਕਿਵੇਂ ਬਦਲ ਗਿਆ। ਅਕਸਰ ਚੋਲਾ ਪੀੜਾ ਨਾਲ ਬਦਲਦਾ ਹੈ, ਸੋ ਜਦ ਆਪ ਜੋਤ ਰੂਪ ਵਿਚ ਜਗ ਰਿਹਾ ਹੈ ਫਿਰ ਪੀੜ ਕੀ ਤੇ ਮੌਤ ਕੀ ? ਉਹ ਫਿਰ ਪੀੜ 'ਤੇ ਫਤਹਿ ਪਾਂਦਾ ਹੈ। ਇਵੇਂ ਉਹ ਸੂਰਬੀਰ ਮੌਤ ਤੇ ਪੀੜ ਤੋਂ ਅਭੈ ਹੋ ਜਾਂਦਾ ਹੈ।

**ਡੱਲਾ** — ਪਾਤਸਾਹ ! ਅਸੀਂ ਜਾਂਗਲੀ ਲੋਕ ਹਾਂ ਤੇ ਆਪ ਮਿਹਰਾਂ ਕਰ ਰਹੇ ਹੋ, ਪਰ ਇਕ ਮੇਰਾ ਮੂਰਖ ਦਾ ਸਹਸਾ ਮੇਟਣਾ ! ਜਦੋਂ ਮੌਤ ਬਰਹੱਕ ਦਿੱਸੀ ਫੇਰ ਕਿਉਂ ਸੂਰਬੀਰਤਾ ਕਰੇਗਾ, ਵੈਰਾਗ ਧਾਰ ਕੇ ਪਹਾੜਾਂ ਵਿਚ ਨਾ ਜਾ ਸਮਾਧੀ ਲਾਏਗਾ ? ਉਸ ਨੂੰ ਫਤਹਿ ਕਰਨ ਦਾ ਉਤਸਾਹ ਕਿ ਪਿਆਰ ਕਰਨ ਦਾ ਉਮਾਹ ਕਿ ਕੰਮ ਕਰਨ ਦਾ ਚਾਉ, ਕਿਸ ਆਸਰੇ ਰਹੇਗਾ ? ਮਨ 'ਤੇ ਪੜਦਾ ਪਿਆ ਰਹੇ, ਜ਼ਿੰਦਗੀ ਅੰਦਰੋਂ ਲੈਣ ਨੂੰ, ਪਿਆਰ ਕਰਨ ਨੂੰ, ਹੱਸਣ ਖੇਡਣ ਨੂੰ ਉੱਮਲ ਰਹੇ ਤਾਂ ਹੀ ਤਾ ਸਾਰੇ ਕੰਮ ਹੋ ਸਕਦੇ ਹਨ, 'ਲੈਣ ਲੈਣ'[1] ਦਾ ਚਾਉ ਹੀ ਤਾਂ ਕੰਮਾ ਵਿਚ ਲਈ ਫਿਰਦਾ ਹੈ। ਨਹੀਂ ਤਾਂ ਫੇਰ ਦਿਲ ਦਿਲਗੀਰ ਹੋ ਕੇ ਨਿੰਮੋਝੂਣ ਪਿਆ ਰਹੂ। ਜੀਣ ਦਾ ਕੀ ਸਵਾਦ ਤੇ ਕੰਮ ਕਰਨ ਦਾ ਕੀ ਲਾਭ ? ਖਿਮਾ ਕਰਨੀ, ਮੈਂ ਜਾਗਲੀ ਆਦਮੀ ਹਾ।

**ਗੁਰੂ ਜੀ** — ਡੱਲਿਆ ! ਡਿੱਠਾ ਨਹੀਓਂ ਨਾ, ਤਾਹੀਓਂ ਪਿਆ ਆਖਦਾ ਹੈਂ ਨਾ। ਜਦ ਅੰਦਰ ਜੋਤ ਜਗੀ ਤਾਂ ਉਹ ਕੋਈ ਭਾਬੜ ਤਾਂ ਨਹੀਂ ਬਲ ਪੈਣਾ, ਉਹ ਸਾਡਾ ਅੰਦਰਲਾ ਜਗਤ ਦੇ ਆਧਾਰ ਅਨੰਤ ਸੱਤਾ ਦੇ ਨਾਲ ਲੱਗ ਕੇ ਉਸ ਦੇ ਅਸਰ ਨਾਲ ਇਕ ਉੱਚੇ ਉਤਸਾਹ, ਉੱਚੇ ਪ੍ਰਭਾਉ ਇਕ ਉਚਿਆਣ ਦੇ ਰੰਗ ਵਿਚ ਰਹੇਗਾ। ਉਹੋ ਅਸਲੀ ਸੱਤਿਆ, ਉਹੋ ਅਸਲੀ ਤਾਕਤ ਇਸ ਵਿਚ ਇਹ ਸੁਆਦ ਦਾ ਰੰਗ ਭਰੇਗੀ। ਇਹ ਉਸ ਵਿਚ ਜੀਏਗਾ, ਬਿਗਸੇਗਾ। ਸਾਈਂ ਅਨੰਦ ਰੂਪ ਹੈ, ਇਹ ਅਨੰਦ ਰਹੇਗਾ। ਸੋ ਅਨੰਦ ਤਾ ਆ ਗਿਆ। ਹੁਣ ਰਿਹਾ ਕੰਮ ਕਰਨ ਵਿਚ ਉਤਸ਼ਾਹ, ਸਾਈਂ ਸਰਬ ਸਮਰੱਥ ਹੈ, ਉਸ ਦੀ ਸਮਰੱਥਾ ਇਸ ਵਿਚ ਆਵੇਗੀ। ਸਾਈਂ ਨੇ ਜਗਤ ਰਚਿਆ ਹੈ, ਇਹ ਉਸ ਰਚਨਾ ਵਿਚ ਉਸ ਸਾਈਂ ਦੇ ਕੰਮ ਦਾ ਸਾਂਝੀਵਾਲ ਕਾਮਾ ਬਣੇਗਾ। ਸੋ ਇਹ ਗੱਲ ਅਸਾਂ ਖਾਲਸਾ ਆਦਰਸ਼ ਵਿਚ ਰੱਖੀ ਹੈ ਕਿ ਅੰਦਰਲਾ ਪਿਆ ਜਾਗ, ਮੌਤ ਤੇ ਪੀੜ, ਗਈ ਜਿੱਤੀ, ਹੁਣ ਸਰੀਰ ਜੋ ਸਾਈਂ ਨੇ ਦਿਤਾ, ਉਸ ਨੂੰ ਸਫਲਾ ਕਰੋ। ਸਰੀਰ ਉਸ ਨੇ ਐਵੇਂ ਨਹੀਂ ਦਿਤਾ, ਇਹ ਕਿਸੇ ਕੰਮ ਵਾਸਤੇ ਹੈ। ਇਸ ਦਾ ਕੰਮ ਹੈ, 'ਆਤਮ ਉਧਾਰ' ਤੁਸੀਂ ਉਧਰੇ ਹੋ, ਹੋਰਨਾਂ ਨੂੰ ਉਧਾਰੋ !

---

1 Assertion

ਜਦ ਉਧਰੇ ਹੋਏ ਲੋਕ ਦੂਸਰਿਆ ਨੂੰ ਉਧਾਰਦੇ ਹਨ, ਤਦ ਲੋਕੀਂ ਈਰਖਾ ਕਰਦੇ ਹਨ। ਉਹ ਬੇਪ੍ਰਵਾਹ ਆਪਣੇ ਰੰਗ ਟੁਰਦੇ ਹਨ, ਨਿਰਵੈਰ ਹੁੰਦੇ ਹਨ, ਪਰ ਲੋਕੀ ਉਨ੍ਹਾ ਨੂੰ ਤੰਗ ਕਰਦੇ ਹਨ, ਉਹ ਸਹਾਰਦੇ ਹਨ। ਇਹਨਾ ਲੋਕਾ ਦੇ ਸੱਚੇ ਸੁੱਚੇ ਤੇ ਪਵਿੱਤਰ ਜੀਵਨ, "ਸੱਚੀ ਜ਼ਿੰਦਗੀ" ਦਿਖਾ ਦੇਦੇ ਹਨ। ਫੇਰ ਪੁਰਾਣੇ ਮਰ ਚੁੱਕੇ ਧਰਮ ਦੇ ਆਗੂ, ਮੁਰਦਾ ਪੁਜਾਰੀ ਤੇ ਪੂਜਾ ਦੇ ਧਾਨ 'ਤੇ ਪਲ ਰਹੇ ਲੋਕੀਂ, ਜਿਨ੍ਹਾਂ ਵਿਚ ਧਰਮ ਦੀ ਆਚ ਮੁਕ ਚੁੱਕੀ ਹੁੰਦੀ ਹੈ, ਘਬਰਾਂਦੇ ਹਨ, ਕਿਉਕਿ ਲੋਕਾ ਦੀ ਸ਼ਰਧਾ ਇਨ੍ਹਾ ਦੀ ਮੁਰਦਾ ਪ੍ਰਸਤੀ ਤੋਂ ਹਟ ਕੇ ਜੀਊਂਦੀ ਜ਼ਿੰਦਗੀ ਵਲ ਪਲਟਾ ਖਾਦੀ ਹੈ, ਇਹ ਫੇਰ ਉਨ੍ਹਾ ਨਾਲ ਈਰਖਾ ਕਰਦੇ ਹਨ ! ਇਨ੍ਹਾ ਦੀ ਈਰਖਾ ਦੀ ਪੇਸ਼ ਨਹੀ ਜਾਦੀ, ਫੇਰ ਇਹ ਵਕਤ ਦੇ ਹਾਕਮਾਂ ਨੂੰ ਕੋਈ ਨਾ ਕੋਈ ਬੁੱਤਾ, ਧੋਖਾ, ਲਾਲਚ ਦੇ ਕੇ ਨਾਲ ਰਲਾਦੇ ਹਨ। ਰਾਜਾ ਨਾਲ ਨਾ ਰਲੇ ਤਾ ਰਾਜਾ ਨੂੰ ਰਾਜ-ਭੈ ਦੱਸਦੇ ਹਨ ਕਿ ਇਹ ਲੋਕ ਬਹੁਤ ਹੋ ਗਏ ਹਨ, ਆਪੋ ਵਿਚ ਏਕੇ ਵਾਲੇ ਹਨ, ਐਸਾ ਨਾ ਹੋਵੇ ਕੋਈ ਰਾਜ ਉਪੱਦ੍ਰਵ ਕਰ ਦੇਣ, ਇਸ ਤਰ੍ਹਾਂ ਫੇਰ ਰਾਜਾ ਉਨ੍ਹਾ ਜੀਉਦਿਆ ਲੋਕਾ ਪਰ ਸਖ਼ਤੀ ਕਰਦਾ ਹੈ, ਉਹ ਉੱਤਰ ਨਹੀ ਦੇਦੇ, ਝਲਦੇ ਝਲਦੇ ਮਰ ਮਿਟਦੇ ਹਨ, ਐਉ ਜੋਤ ਜਗ ਜਗ ਕੇ ਬੁਝਦੀ ਹੈ, ਫੇਰ ਜਗਦੀ ਹੈ, ਫੇਰ ਬੁਝਦੀ ਹੈ। ਖਾਲਸੇ ਦੇ ਖਿਆਲ ਵਿਚ, ਖ਼ਾਲਸੇ ਦੇ ਆਦਰਸ ਵਿਚ ਇਹ ਗੱਲ ਹੁਣ ਹੋਰਵੇ ਹੈ। ਉਹ ਇਉ ਹੈ ਕਿ ਜਦ ਅੰਦਰ ਜੋਤ ਜਗ ਪਈ, ਤਦ ਹੋਰਨਾ ਅੰਦਰ ਜੋਤ ਜਗਾ ਕੇ ਉਨ੍ਹਾ ਨੂੰ ਖਾਲਸੇ ਬਣਾਨਾ ਹੈ, ਤੇ ਇਸ ਕੰਮ ਵਿਚ ਉਤਸਾਹ ਤੇ ਉਮਾਹ ਅੰਦਰਲਾ ਰੱਬੀ ਪਿਆਰ ਵਾਲਾ ਹੋਣਾ ਹੈ। ਜਦੋਂ ਰੋਕਾ ਪੈਣ, ਜ਼ੁਲਮ ਹੋਵੇ, ਤਦ ਨਿਰਵੈਰ ਰਹਿਣਾ ਹੈ, ਪਰ ਨਿਰਵੈਰ ਰਹਿਣ ਲਈ ਜੰਗਲਾ ਵਿਚ ਲੁਕਣਾ ਨਹੀ, ਭੱਜ ਨਹੀ ਜਾਣਾ, ਮਰ ਨਹੀ ਜਾਣਾ, ਸਗੋ ਤਦੋਂ ਨਾਲ 'ਨਿਰਭਉ' ਰਹਿਣਾ ਹੈ। ਭੈ ਨਹੀਂ ਮੰਨਣਾ, ਭੈ ਦਾ ਸਮਾ ਆਵੇ ਤਾਂ ਸੁਰਤਿ ਉੱਚੀ ਹੋ ਕੇ ਦੁਖ ਝੱਲੇ, ਜੇ ਭਰਾਵਾਂ (ਜਾਗ ਪਿਆਂ) ਤੇ ਕਸਟ ਪਏ ਤਾ ਇਹ ਸਰੀਰ ਮਿੱਥਿਆ ਹੈ, ਉਨ੍ਹਾ ਦੀ ਰਾਖੀ ਤੇ ਇਹ ਲਾ ਦੇਵੇ, ਇਉਂ ਲੋੜ ਪਏ ਤੇ 'ਸਰੀਰ ਲਾ ਕੇ ਵੀ ਰਖਿਆ ਕਰਨ, ਭਲੇ ਕਰਨ ਦਾ ਉਮਾਹ' ਪਿਆਰ ਤੇ ਜਿੰਦਗੀ ਦੇ ਹੁਲਾਰੇ ਵਿਚ ਝੂਲੇਗਾ। ਇਹ ਹੁਲਾਰਾ ਹੁਣ ਖ਼ਾਲਸੇ ਨੇ ਵਰਤਣਾ ਹੈ ਤੇ ਜੁਲਮ, ਮੂਰਖਤਾ ਤੇ ਅਗਿਆਨ ਦੇ ਅੱਗੇ ਧਰਮ ਤੇ ਧਰਮੀਆਂ ਨੂੰ ਤਬਾਹ ਨਹੀ ਹੋਣ ਦੇਣਾ। ਸੋ ਇਹ ਆਦਰਸ ਖਾਲਸੇ ਨੂੰ ਅਨਿਆਏ ਦੇ ਧੱਕੇ ਦੇ ਕੱਟਣ ਵਾਸਤੇ ਸਮਸੇਰ ਧਾਰੀ ਬਣਾਦਾ ਹੈ।

ਖ਼ਾਲਸੇ ਵਿਚ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਤੋਂ ਖ਼ਾਲੀ ਮੁਰਦਾਪਨ ਦਾ ਜੋਗ ਨਹੀਂ ਰਹੇਗਾ, ਪਰ ਸਾਰੇ ਅੰਦਰਲੇ ਮਹਾ ਬਲੀ ਇਸ ਦੇ ਨੌਕਰ ਹੋ ਵਰਤਣਗੇ। ਸਾਹਿਬੀ ਇਨ੍ਹਾ ਦੀ ਹੋਵੇਗੀ, ਨੌਕਰੀ ਤਾਕਤਾਂ ਦੀ ਹੋਵੇਗੀ। ਲੋਭ ਰਹੇਗਾ, ਪਰਮੇਸਰ ਨਾਲ ਲੋਕਾਂ ਨੂੰ ਜੋੜਨ ਦਾ। ਕਾਮ ਕਾਮਨਾ ਰਹੇਗੀ, ਹਰ ਵੇਲੇ ਸਾਈ ਨਾਲ ਅੰਤਰ ਆਤਮੇ ਲੱਗੇ ਰਹਿਣ ਦੀ। ਕ੍ਰੋਧ ਰਹੇਗਾ, ਆਪੇ ਨੂੰ ਹਰ ਨੀਚਤਾ ਤੋ ਉਚੇ ਰੱਖਣ ਦਾ। ਮੋਹ ਰਹੇਗਾ,

ਗੁਰੂ ਦੇ ਚਰਨਾ ਨਾਲ, ਗੁਰਮੁਖ ਨਾਲ, ਸਾਧ ਸੰਗਤ ਨਾਲ, ਜੀਉ ਉੱਠਿਆ ਬੰਦਿਆ ਨਾਲ, ਖ਼ਾਲਸੇ ਨਾਲ। ਹੰਕਾਰ ਰਹੇਗਾ, ਅਭੈ ਰਹਿਣ ਦੀ ਉਚਿਆਈ ਵਿਚ, ਅੰਦਰੋਂ ਜੋਤ ਨਾਲੋਂ ਵਿੱਥ ਨਾ ਪੈਣ ਵਿਚ, ਸ਼ਬਦ ਨਾਮ ਦੇ ਅਭਿਆਸ ਵਿਚ, ਵਿਥ ਨਾ ਪੈਣ ਦੇਣ ਦੀ ਸਾਵਧਾਨਤਾ ਦੇ ਰੂਪ ਵਿਚ ਸਾਵਧਾਨ ਰਹਿਣ ਵਿਚ, ਆਪਣੇ ਮਨ ਉੱਤੇ ਕਿਸੇ ਦਾ ਮਾੜਾ ਅਸਰ ਪਰਭਾਉ ਨਾ ਪੈਣ ਦੇਣ ਵਿਚ, ਜਗਤ ਵਲ ਨੂੰ ਮਨ ਦਾ ਰੁਖ (ਫਨ ਖਿਲਰੇ ਭੁਝੰਗੀ ਵਰਗਾ ਦੁਖ ਦੇਣ ਵਾਲਾ ਨਾ, ਪਰ) ਕਿਸੇ ਦੇ ਅਸਰ ਹੇਠ ਆ ਕੇ ਉਸ ਅੱਗੇ ਮਨ ਨੂੰ ਮਫਊਲੀਅਤ ਦੀ ਹਾਲਤ ਵਿਚ ਨਾ ਲੈ ਜਾਣ ਵਾਲਾ ਰੁਖ, ਸਦਾ ਸਾਖੀ ਤੇ ਫਾਇਲੀਅਤ ਦੇ ਰੁਖ[1] ਵਿਚ ਰਹਿਣੇ ਦਾ। ਸੋ ਡੱਲਿਆ...

ਡੱਲਾ — ਮਹਾਰਾਜ ! ਬੁੱਧ ਮੋਟੀ ਤੇ ਠੁਲੀ ਹੈ।

**ਗੁਰੂ ਜੀ** — ਸੌਖੀ ਕਰ ਦੱਸਾਂਗੇ। ਸੋ ਡੱਲਿਆ ! ਖ਼ਾਲਸਾ ਅੰਦਰੋ ਜੋਤ ਨਾਲ ਲੱਗਾ ਰਹੇ, ਇਹ ਤੂੰ ਸਮਝੀ, ਫੇਰ ਹੋਰਨਾ ਦੇ ਘਟ ਜੋਤ ਜਗਾਵੇ ਇਹ ਤੂੰ ਸਮਝੀ, ਤੇ ਤੀਸਰੀ ਗੱਲ ਇਹ ਹੈ ਕਿ ਜਗਤ ਨਾਲ ਨਿਰਵੈਰ ਰਹੇ, ਪਰ ਨਿਰਭਉ ਜ਼ਰੂਰ ਰਹੇ। ਨਿਰਭਉ ਰਹਿਣ ਵਾਲੇ ਨੂੰ ਜੰਗ ਤਕ ਨੌਬਤ ਜ਼ਰੂਰ ਪੁੱਜ ਜਾਂਦੀ ਹੈ, ਸੋ ਜੇ ਯੁੱਧ ਆ ਪਵੇ ਤਾ ਆ ਪਵੇ, ਮੌਤ ਤੇ ਪੀੜ ਨੂੰ ਜਿੱਤ ਚੁੱਕੇ ਜਗੀ ਸੂਰਮੇ ਬਣਦੇ ਹਨ, ਉਨ੍ਹਾਂ ਦੀ ਸੂਰਮਤਾਈ ਜਗਤ ਤੋਂ ਨਿਰਾਲੀ ਹੁੰਦੀ ਹੈ। ਉਹ ਕੰਮ ਕਰਦੇ ਹਨ ਆਪਣੇ ਵਾਹਿਗੁਰੂ ਦੀ ਪ੍ਰਸੰਨਤਾ ਦੇ ਉਤਸਾਹ ਵਿਚ। ਜੋ ਕਰਦੇ ਹਨ, ਉਸ ਨੂੰ ਅਰਪਦੇ ਹਨ। ਉਹ ਆਪਣੇ ਨਿਜ ਦੇ, ਗ੍ਰਿਹਸਤ ਦੇ, ਪਰਵਾਰ ਦੇ, ਕੌਮ ਦੇ, ਦੇਸ ਦੇ ਤੇ ਸ੍ਰਿਸਟੀ ਦੇ ਸਾਰੇ ਕੰਮ ਕਰਦੇ ਹਨ, ਪਰ ਅੰਦਰੋਂ ਹਰ ਵੇਲੇ ਅਨੰਤ ਨਾਲ ਵਾਹਿਗੁਰੂ ਨਾਲ ਲੱਗੇ ਰਹਿੰਦੇ ਹਨ। ਅੰਤਰ ਆਤਮੇ ਵਾਹਿਗੁਰੂ ਤੋਂ ਸਾਕਤ ਹੋ ਕੇ, ਵਿਛੜ ਕੇ ਉਹ ਕੋਈ ਕੰਮ ਨਹੀ ਕਰਦੇ, ਜਿਵੇ ਬੱਚਾ ਮਾ ਦੀ ਗੋਦ ਵਿਚ ਬੈਠਾ ਹੱਸਦਾ, ਖੇਲਦਾ, ਖਾਦਾ, ਪੀਂਦਾ ਉਛਲਦਾ ਹੈ, ਪਰ ਗੋਦੋਂ ਵਿਛੜ ਕੇ ਰੋਂਦਾ ਤੇ ਘਬਰਾਂਦਾ ਹੈ, ਗੋਦੀ ਦੇ ਬਾਲ ਵਾਂਗੂੰ ਉਹ ਜਗਤ ਦੇ ਸਾਰੇ ਕੰਮ ਡਾਢੀ ਸੂਰਮਤਾਈ ਨਾਲ, ਬਲ ਨਾਲ, ਉਤਸਾਹ ਨਾਲ ਕਰਦੇ ਹਨ। ਕੰਮ ਕਰਦੇ ਹਨ, ਪਰ ਸਾਕਤ ਨਹੀਂ ਹੁੰਦੇ, ਲਿਵ, ਲਗਨ, ਲਗਾਉ ਵਿਚ ਰਹਿ ਕੇ ਕਰਦੇ ਹਨ।

ਤੇਰੇ ਭਰਾ ਬੜੇ ਸੂਰਮੇਂ ਹਨ, ਪਰ ਖ਼ਾਲਸੇ ਵਰਗੇ ਨਹੀਂ। ਉਹ ਕਿਸੇ ਲੋਭ ਲਈ ਲੜਨਗੇ, ਕਿਸੇ ਭੈ ਪਿਆਂ ਲੜਨਗੇ, ਕਿਸੇ ਰਾਖੀ ਲਈ ਜੂਝਨਗੇ। ਜਦੋਂ ਆਪਣੇ ਤੋਂ ਬਲ ਵਧੇਰਾ ਪੈ ਜਾਏਗਾ, ਹਾਰ ਮੰਨ ਜਾਣਗੇ। ਜਦੋਂ ਜਿੱਤ ਜਾਣਗੇ, ਹੰਕਾਰ ਦੇ ਗੱਡੇ ਚੜ੍ਹ ਜਾਣਗੇ, ਫੇਰ ਉਹੋ ਜੁਲਮ, ਧੱਕੇ, ਵਧੀਕੀਆ ਆਪ ਕਰਨਗੇ, ਜਿਨ੍ਹਾ ਲਈ ਉਨ੍ਹਾਂ ਨੇ ਵੈਰੀ ਨੂੰ ਮਾਰਿਆ ਸੀ; ਫੇਰ ਉਹ ਜਗਤ-ਨਿਆਉਂ ਵਿਚ ਆਪ ਮਾਰੇ ਜਾਣ ਦੇ ਜੋਗ ਬਣ ਜਾਣਗੇ। ਜੇ ਡੱਲਿਆ ! ਉਹ ਹਾਰ ਜਾਣਗੇ ਤਾਂ ਜਿੱਤੇ ਹੋਏ ਵੈਰੀ

---

1 Subjective attitude

ਜਿਹਦਾ ਠੀਕ ਨਾਂ ਹੈਵਾਨੀ ਫਿਤਰਤ ਹੈ ਤੇ ਸਾਡੀ ਤੇ ਪਸੂਆ ਦੀ ਇਕੋ ਜਿਹੀ ਸਾਂਝੀ ਫਿਤਰਤ ਹੈ, ਝੜ ਜਾਂਦੀ ਹੈ। ਸਿੰਗਾਰ, ਵੈਰਾਗਯ, ਬੀਰ ਤੇ ਕਰੁਣਾ ਰਸ ਆਦਿ ਸਭ ਹੈਵਾਨਾਂ ਪਰ ਭੀ ਆਉਂਦੇ ਹਨ। ਹੈਵਾਨ ਜਦ ਮਨੁੱਖਾਂ ਵਿਚੋਂ ਨਿਕਲ ਜਾਦਾ ਹੈ ਤਦ ਉਹ ਬੇਹੋਸ਼ੀ ਦੀ ਹੋਸ਼ ਆਂਦੀ ਹੈ, ਤਦ ਉਹ ਤਬੀਅਤ ਦੀ ਸਫਾਈ, ਸਚਾਈ, ਸਰਲਤਾ ਆਪ-ਮੁਹਾਰਤਾ, ਸਹਜ ਸੁਭਾ ਨਿਸਲਤਾ, ਅਗਯਾਤ ਜਿਹੀ ਮਗਨਤਾ "ਜੀਂਦੀ ਮੌਤ" ਵਰਗੀ ਅਠ ਪਹਿਰੀ ਬੇਸੁੱਧਤਾ ਜਿਹੀ ਵਾਲੀ ਜੀਵਨ-ਉਚਾਈ ਪ੍ਰਾਪਤ ਹੁੰਦੀ ਹੈ, ਜਿਸ ਵਿਚ ਕਵੀ-ਚਿੱਤ ਦਾ ਕਰਾਮਾਤੀ, ਸਕੰਦਰੀ ਜਾਮੇਂ ਜਮ ਥੀ ਵਧ ਕਰਤਾਰੀ ਕਰਾਮਾਤ ਵਾਲਾ, ਕਾਦਰੀ ਤਾਕਤ ਵਾਲਾ, ਆਵੇਸ ਗ੍ਰਹਿਣ ਕਰਨ ਵਾਲਾ ਅਕਸੀ ਸੀਸੇ ਵਰਗਾ ਗੁਣ, ਸੁਹੱਪਣ ਦੇ ਪ੍ਰਕਾਸ ਦੇ ਅਸਰਾ ਦਾ ਜਾਣੂ ਤੇ ਚੋਣੂ ਤੇ ਭੌਂ ਵਰਗਾ ਉਪਜਾਊ ਆਦਿ ਗੁਣਾ ਵਾਲਾ ਹੋ ਨਿਖਰਦਾ ਹੈ।

ਇਸ ਆਲੀਸਾਨ ਉਚਾਈ ਵਾਲੀ ਕਵਿਤਾ ਅਰਥਾਤ ਸਾਧ-ਬਚਨ ਜੇਹੜਾ ਕਿ ਸਦਾ ਅਟਲਾਧਾ ਹੁੰਦਾ ਹੈ, ਬਾਣੀ ਹੁੰਦੀ ਹੈ, ਨਿਰੋਲ ਆਤਮਾ ਹੁੰਦੀ ਹੈ, ਇਥੇ ਤੇ ਅੱਗੇ ਸਹਾਇਕ ਹੁੰਦੀ ਹੈ, ਮੌਤ ਥੀਂ ਪਰੇ ਦੇਸ ਦੀ ਉਹ ਜੀਵਨ ਸ੍ਵਾਸ ਦਾ ਅੰਦਰਲਾ ਗੀਤ ਹੈ।

ਕਵਿਤਾ ਸਿਰਫ ਅੰਦਰ ਦੀ ਅਵਸਥਾ ਦਾ ਨਾ ਹੈ, ਵਿਚ ਧੁਰੀ-ਬਾਣੀ ਆਪ-ਮੁਹਾਰੀ ਰੋਮ ਰੋਮ ਵਿਚ ਪਰੋਈ ਬੋਲਦੀ ਹੈ। ਇਉ ਅਸੀ ਆਪਣੀ ਬੋਲੀ ਵਿਚ ਕੁਛ ਦੱਸ ਸਕਦੇ ਹਾ ਕਿ ਕਵਿਤਾ ਰੱਬੀ ਚਰਿੱਤ੍ਰ ਹੈ, ਇਹ ਰੱਬ ਹੋਣ ਦਾ ਇਕ ਸਵਾਦ ਹੈ, ਜੇਹੜਾ ਬੰਦੇ ਨੂੰ ਬੰਦਾ ਕਹਿ ਕੇ ਬੰਦੇ ਦੇ ਰੂਪ ਵਿਚ ਨਹੀ ਆ ਸਕਦਾ। ਕਵਿਤਾ ਲਿਖਣ ਯਾ ਗਾਣ ਵਾਲੀ ਚੀਜ਼ ਨਹੀਂ, ਆਵੇਸ ਹੈ, ਜਿਹਨੂੰ ਕੁੱਲ ਰਸਿਕ-ਕਿਰਤਾ ਗਾਉਦੀਆ ਹਨ, ਕੁੱਲ ਨਾਚ ਨੱਚਦੇ ਹਨ, ਕੁੱਲ ਜੀਵਨ ਦੇ ਸਿੱਟੇ ਸਿੱਧੇ ਉਚੇ ਹੋ ਟੋਲਦੇ ਹਨ, ਤੇ ਇਸ ਥੀਂ ਥੱਲੇ ਦੀ ਸਭ ਕਵਿਤਾ ਜਿਸ ਵਿਚ ਕੁੱਲ ਦੁਨੀਆ ਦੇ ਕਵੀ, ਚਿਤ੍ਰਕਾਰ ਆਦਿਕਾਂ ਦੀਆਂ ਕਿਰਨੀਆਂ ਹਨ, ਕਾਲੀਦਾਸ ਤੇ ਸ਼ੇਕਸਪੀਅਰ ਆਦਿ ਸਭ ਇਕ ਸਕੂਲ ਦੇ ਮੁੰਡੇ ਹਨ, ਜੇਹੜੇ ਆਪਣੇ ਇਸ ਯਤਨ ਵਿਚ ਹਨ ਕਿ ਕਿਸੇ ਤਰ੍ਹਾ ਕਵਿਤਾ ਦੇ ਰੱਬੀ ਰੰਗ ਨੂੰ ਪਹੁੰਚ ਸਕੀਏ। ਜਿਵੇਂ ਕਣਕ ਦਾ ਸਿੱਟਾ ਪ੍ਰਕਾਸ਼ ਨੂੰ ਤੱਕਣ ਦੀ ਤਾਘ ਵਿਚ ਸਿਰ ਉੱਚਾ ਕਰਦਾ ਹੈ, ਤਿਵੇ ਇਹ ਸਬ ਹੈਵਾਨ-ਇਨਸਾਨ ਕਵੀ, ਸੂਰਜ ਨੂੰ ਤੱਕਣ ਦੀ ਚਾਹ ਵਿਚ ਸਿਰ ਕੱਢ ਰਹੇ ਹਨ, ਪਰ ਜਿਸ ਅਰਥ ਵਿਚ ਕਾਵਿ-ਚਿੱਤ ਦਾ ਅਸੀਂ ਜ਼ਿਕਰ ਕਰ ਰਹੇ ਹਾਂ, ਉਸ ਅਰਥ ਵਿਚ ਇਹ ਵੱਡੇ ਵੱਡੇ ਦੁਨੀਆ ਦੇ ਮੰਨੇ ਪ੍ਰਮੰਨੇ ਕਵੀ ਹੈਵਾਨੀ ਵਲਵਲਿਆਂ ਵਿਚ ਬਸ ਵੱਡੇ ਹਨ, ਇਨ੍ਹਾਂ ਦੀ ਅੰਤਰਯਾਮਤਾ ਬਸ ਹੈਵਾਨ ਰੂਪੀ ਕੀੜਿਆਂ ਦੇ ਦਿਲਾਂ ਤੱਕ ਹੈ। ਹੈਵਾਨੀ-ਇਨਸਾਨੀ ਫਿਤਰਤ ਦੇ ਕਾਂਬਿਆਂ ਤੇ ਰੰਗ ਨੂੰ ਆਪਣੇ ਅੰਦਰ ਭਰ ਭਰ ਬਾਹਰ ਕੱਢਣਾ ਤੇ ਇਉਂ ਆਪਣੇ ਜਿਹੇ ਹੈਵਾਨਾ ਦੇ ਭਾਵਾ ਦਾ ਜਾਣੂ ਹੋਣਾ ਬਸ ਇਕ ਸੁਰਖਾਬ ਦਾ ਪਰ, ਇਹ ਲੋਕੀ

ਆਪਣੀ ਪਗੜੀ ਵਿਚ ਲੱਗਾ ਸਮਝਦੇ ਹਨ ਕਿ ਇਕ ਸੀਮਾ ਹੋ ਗਈ । ਕੀ ਇਸ ਹੈਵਾਨ ਥੀਂ ਅਸੀਂ ਅੱਕ ਥੱਕ ਨਹੀਂ ਗਏ ? ਕੀ ਅੱਜ ਤੱਕ ਦੀਆਂ ਕਰਤੂਤਾਂ ਇਹਦੇ ਇਤਿਹਾਸ ਵਿਚ ਸਾਰੀਆਂ ਫਾਸ਼ ਨਹੀਂ ਹੋ ਗਈਆਂ ? ਕੀ ਇਹ ਨਿਰੀ ਮਿੱਟੀ ਦੀ ਟੋਕਰੀ ਤੇ ਨਿਰਾ ਪੂਰਾ ਹੈਵਾਨ ਇਸ ਥੀ ਵੱਧ ਹੋਰ ਕੁਛ ਬਿਨਾ ਵਾਹਿਗੁਰੂ ਦੀ ਬਖ਼ਸ਼ਸ਼ ਦੇ ਕਦੀ ਹੋ ਸਕਦਾ ਹੈ ? ਅਸੀਂ ਤਾਂ ਇਸ ਹੈਵਾਨ ਨੂੰ ਧਰਤ ਉਤੇ ਛੱਡ ਕੇ, ਜ਼ਰਾ ਉਤੇ ਹਵਾ ਵਿਚ ਚੜ੍ਹ ਕੇ ਦੇਵਤਾ ਮੰਡਲ ਦੇ ਅੰਦਰਲੇ ਦਿਲਾਂ ਦੀ ਖਬਰ ਲੋਚਦੇ ਹਾ । ਸਾਨੂੰ ਹੈਵਾਨ-ਫਿਤਰਤ ਦੇ ਅੰਦਰਲੇ ਭੇਤਾਂ ਨੂੰ ਜਾਣਨ ਦੀ ਬਾਹਲੀ ਲੋੜ ਨਹੀਂ। ਆਦਮੀ ਦਾ ਪੜ੍ਹਨ ਦਾ ਸਭ ਥੀਂ ਵੱਡਾ ਵਿਸਾ ਜੇਹੜਾ ਕਿਹਾ ਜਾਂਦਾ ਹੈ, ਆਦਮੀ ਹੈ । ਉਹ ਆਦਮੀ ਹੈਵਾਨ ਨਹੀਂ ਉਹ “ਆਪੇ ਦਿਓ” ਬੰਦਾ ਹੈ । ਜੇ ਇਸ ਭੇਤ ਨੂੰ ਹੈਵਾਨ-ਆਦਮੀ ਕਰਕੇ ਸਮਝਿਆ ਜਾਦਾ ਹੈ ਤਦ ਗਲਤ ਹੈ । ਉਹ ਰਸ-ਆਦਮੀ ਹੈ ਉਹ ਰੱਬ-ਰੂਪ ਹੈ ਸਭ ਥੀ ਵੱਡਾ ਸਾਡੇ ਪੜ੍ਹਨ ਯੋਗ ਰੱਬ ਹੈ । ਕਵਿਤਾ ਅਰਥਾਤ ਕਵੀ-ਚਿਤ ਦੀ ਨਿਸਚਲ ਅਵਸਥਾ ਰੱਬ ਰੂਪ ਅੱਗੇ ਵਿਛਿਆ ਸੀਸਾ ਹੈ । ਓਸ ਉਪਰ ਇਸ ਹੈਵਾਨੀ ਦੁਨੀਆ ਵਿਚੋ, ਨਿਰੇ ਤੇ ਨਿਰੋਲ ਰੱਬ ਕਿਣਕੇ ਨਿਖਾਰ ਕੇ ਅੰਦਰ ਲਏ ਜਾਂਦੇ ਹਨ । ਓਥੇ ਸਫਟਕਮਨੀ ਵਾਲੀ ਪਾਰਦਰਸ਼ਤਾ ਹੈ । ਸਥੂਲ ਮਾਯਾਵੀ ਜਗਤ ਦੀ ਮੈਲ ਓਥੇ ਰਹਿ ਨਹੀ ਸਕਦੀ, ਸੁਹਣਾ ਕਵੀ-ਚਿਤ ਸੇਕਸਪੀਅਰ ਵਾਗੂ ਲੇਡੀ ਮੈਕਬਥ ਦੀ ਹੈਵਾਨੀਅਤ ਨਾਲ ਰਗੜ ਖਾਣ ਦੇ ਆਪਣੀ ਉਚਾਈ ਕਰਕੇ ਅਸਮਰੱਥ ਹੁੰਦਾ ਹੈ । ਕਵੀ-ਚਿੱਤ ਓਸ ਗੰਦ ਵਿਚ ਜਾ ਕੇ ਬਦਬੋ ਨਾਲ ਮਰਣ ਤਕ ਪਹੁੰਚਦਾ ਹੈ । ਮੰਨਿਆ, ਕਿ ਸੇਕਸਪੀਅਰ ਨੂੰ ਪੜ੍ਹ ਕੇ ਹੈਵਾਨੀ ਇਨਸਾਨ ਨਾਲ ਤੇ ਦੁਨੀਆ ਦੀਆਂ ਅਕਲਾਂ, ਸ਼ਕਲਾ, ਨਕਲਾ, ਚੰਗਿਆਈਆਂ, ਬੁਰਿਆਈਆਂ ਨਾਲ ਬੜੀ ਵਾਕਫੀਅਤ ਹੋ ਜਾਂਦੀ ਹੈ, ਪਰ ਅਸੀਂ ਤਾ ਦੁਨੀਆਦਾਰਾ ਦੀ ਹੈਵਾਨੀ-ਅਕਲ ਤੇ ਹੈਵਾਨੀ ਕਰਤੂਤਾਂ, ਖ਼ਿਆਲਾਂ, ਵਲਵਲਿਆਂ ਥੀਂ ਅੱਕੇ ਹੋਏ ਹੋਏ ਅਸੀਂ ਓਹ ਇਲਮ ਨਹੀਂ ਲੋਚਦੇ, ਜੇਹੜਾ ਸ਼ੇਕਸਪੀਅਰ ਆਦਿ ਸਾਨੂੰ ਮੱਲੋ ਮਲੀ ਵੀ ਸਾਡੇ ਅੰਦਰ ਵਾੜਦੇ ਹੋਣ । ਕਵੀ ਓਹ ਇਸ ਅੰਸ ਵਿਚ ਕਹੇ ਜਾ ਸਕਦੇ ਹਨ, ਕਿ ਜਿਸ ਤਰ੍ਹਾਂ ਕਵੀ ਦਾ ਚਿੱਤ ਰੱਬੀ ਵਲਵਲਿਆਂ ਤੇ ਝਾਵੇਲਿਆਂ ਨੂੰ ਆਪਣੇ ਅੰਦਰ ਸਿੰਜਰ ਸਿੰਜਰ ਕੇ ਨਵੀ ਤਰ੍ਹਾਂ ਮੁੜ ਉਨ੍ਹਾਂ ਬੀਆਂ ਦਾ ਉਪਜਾਊ ਹੁੰਦਾ ਹੈ, ਇਉ ਹੀ ਸੈਕਸਪੀਅਰ ਤੇ ਕਾਲੀਦਾਸ ਆਦਿ ਦਾ ਚਿੱਤ ਹੈਵਾਨ-ਆਦਮੀ ਤੇ ਹੈਵਾਨ-ਕੁਦਰਤ ਦੇ ਸਾਏ ਆਪਣੇ ਅੰਦਰ ਲੈ ਕੇ ਵੇਹਲੀਆਂ ਘਾੜਾਂ ਕਰ ਬਾਹਰ ਲੈ ਆਂਦੇ ਹਨ । ਇਹ ਕਵੀ ਦੁਨੀਆ ਦੀ ਇਕ ਨਈ ਅਰ ਆਪਣੇ ਚਿੱਤ ਉਪਜੀ ਦੁਨੀਆ ਦੀਆ ਤਸਵੀਰਾ ਖਿੱਚ ਖਿੱਚ ਸਾਮ੍ਹਣੇ ਰੱਖਦੇ ਹਨ । ਪਰ ਜਿਸ ਕਵੀ-ਚਿੱਤ ਦਾ ਅਸੀਂ ਜ਼ਿਕਰ ਕਰਦੇ ਹਾ, ਓਸ ਲਈ ਜਿਵੇ ਹੈਵਾਨ-ਆਦਮੀ ਦੇ ਰੂਪ ਰੰਗ ਤੇ ਹੈਵਾਨ-ਕੁਦਰਤ ਦੇ ਰੂਪ ਰੰਗ ਇਕ ਉਪਜਾਊ ਰਸ ਕਿਰਤ ਦੀ ਸਾਮਿੱਗਰੀ ਹਨ, ਤਿਵੇਂ ਹੀ ਇਨ੍ਹਾ ਕਵੀਆ ਦੇ ਚਲਿੱਤ੍ਰ ਭੀ ਰੂਪ ਰੰਗ ਆਦਿ ਲਾਏ ਮਾਯਾਵੀ ਸਾਮਿੱਗਰੀ

ਹਨ । ਇਸ ਸਾਮਿੱਗਰੀ ਵਿਚੋਂ ਕਵੀ-ਚਿੱਤ ਰੱਬੀ ਸੁਹਪੱਣ ਰੱਬੀ ਦਿਲ ਦੇ ਗੁਣਾਂ ਦੇ ਹੀਰੇ ਪ੍ਰਮਾਣੂਆਂ ਨੂੰ ਆਪ-ਮੁਹਾਰਾ ਅਲੱਗ ਕਰਕੇ ਆਪਣੇ ਅਕਹਿ ਰਸ ਦੀ ਕਰਤਾਰਤਾ ਨੂੰ ਸਿੱਧ ਕਰਦਾ ਹੈ । ਪਰ ਕਵੀ-ਚਿੱਤ ਸਦਾ ਰੱਬੀ-ਚਿੱਤ ਦੇ ਅੰਦਰ ਦੀ ਹਿਲ ਜੁਲ ਨਾਲ ਇਕ ਸੁਰ ਹੁੰਦਾ ਹੈ ਤੇ ਸ਼ੇਕਸਪੀਅਰ, ਕਾਲੀਦਾਸ ਆਦਿ ਹੈਵਾਨ ਮੰਡਲ ਦੇ ਅੰਦਰ ਦੀ ਹਿਲ ਜੁਲ ਨਾਲ ਇਕ ਸੁਰ ਹੁੰਦੇ ਹਨ, ਚਿੱਤ ਦੇ ਸ਼ੀਸ਼ੇ ਸੀਸ਼ੇ ਵਿਚ ਫਰਕ ਹੈ ।

ਜਿੱਥੇ ਸ਼ੇਕਸਪੀਅਰ ਆਦਿ ਆਪਣੇ ਚੁਗਿਰਦੇ ਦੀ ਜੀਵਨ ਹਿਲ ਜੁਲ ਦੇ ਅਸਰਾਂ ਹੇਠ ਆਂਦੇ ਹਨ, ਓਸ ਥੀਂ ਉਲਟ ਕਵੀ ਆਪਣੇ ਚੌਗਿਰਦੇ ਦੇ ਅਸਰਾਂ ਥੀਂ ਆਜ਼ਾਦ ਤਬੀਅਤ ਹੁੰਦਾ ਹੈ । ਸੋਨੇ ਦੀ ਡਲੀ ਚਾਹੇ ਠੋਸ ਚਾਹੇ ਖਾਲੀ ਹੋਵੇ, ਚਾਹੇ ਚਿੱਕੜ ਵਿਚ ਹੋਵੇ, ਚਾਹੇ ਰਾਜ ਸਿੰਘਾਸਣਾਂ ਤੇ, ਆਪਣੇ ਅੰਦਰ ਕਦੀ ਮੈਲ ਵੜਨ ਨਹੀ ਦਿੰਦੀ । ਤਿਵੇਂ ਹੀ ਕਵੀ-ਚਿੱਤ ਕੁਛ ਐਸੀ ਦ੍ਰਿੜ ਆਤਮਤਾ, ਆਤਮਸੱਤਾ, ਆਤਮਰਸਤਾ ਵਿਚ ਜੀਂਦਾ ਹੈ ਕਿ ਚਾਹੇ ਤ੍ਰੇਲ ਵਾਂਙੂੰ ਕਿਣਕਾ ਕਿਣਕਾ ਇਕ ਫੁਹਾਰ ਜਿਹੇ ਰੂਪ ਵਿਚ ਵਗ ਤੁਰੇ, ਚਾਹੇ ਹਿਮਾਲਾ ਦੀ ਬੱਜਰ ਚਿਟਾਨਾਂ ਵਾਂਗ ਸਿੱਧਾ ਉੱਚਾ ਹੋ ਤੁਰੇ, ਉਹ ਆਪਣੇ ਸੁਭਾਉ ਵਿਚ ਸਦਾ ਕਾਇਮ ਹੁੰਦਾ ਹੈ । ਹਵਾ, ਗਰਮੀ, ਸਰਦੀ, ਹੈਵਾਨੀ ਵਲਵਲਿਆਂ ਤੇ ਕਾਂਬਿਆਂ, ਇੰਦ੍ਰੀਆਂ ਦੀ ਪ੍ਰਬਲ ਲੋੜਵੰਦੀਆਂ ਖਿੱਚਾ ਦੇ ਤੁਣਕੇ ਆਦਿ ਸਭ ਆਪਣੇ ਅਸਰ ਪਾਦੇ ਹਨ, ਪਰ ਜਿਵੇਂ ਬੱਦਲਾਂ ਦੀਆਂ ਸਕਲਾ ਭਾਵੇ ਨੀਲੇ ਤਣੇ ਖੜੇ ਅਕਾਸ਼ ਨੂੰ ਘੜੀ ਜਿੰਨਾ ਭਰਨ ਯਾ ਆਸਕਤ ਕਰਦੀਆ ਦਿੱਸਣ, ਪਰ ਆਕਾਸ ਇਸ ਤਰ੍ਹਾ ਦੇ ਸਦਮੇ ਝਲਦਾ, ਹੋਰ ਹੋਰ ਨਵੀਂ ਨਵੀਂ ਆਪਣੀ ਆਤਮ ਸੁਹਜ ਵਿਚ ਮੁੜ ਮੁੜ ਨਿਖਰਦਾ ਹੈ, ਇਉਂ ਇਹ ਸਭ ਬੱਦਲ, ਸ਼ਕਲਾ, ਬੱਦਲ ਰੰਗ, ਬੱਦਲਾ ਤੇ ਬਿਜਲੀਆਂ ਦੀ ਘਨਘੋਰ, ਮੀਹਾਂ ਦੇ ਸ਼ੋਰ ਵੰਨ ਵੰਨ ਸਵੇਰ ਸ਼ਾਮ ਦੀਆ ਪਲ ਛਿਣ ਹੁੰਦੀਆਂ ਸੁਹੱਪਣਾਂ ਆਕਾਸ਼ ਦੇ ਗਹਿਣੇ ਬਣ ਜਾਂਦੇ ਹਨ । ਸਿੰਗਾਰ, ਵੈਰਾਗਯ, ਬੀਰ ਤੇ ਕਰੁਣਾ ਰਸ ਆਦਿ ਸਾਡੇ ਕਵੀ ਦੇ ਅਲੰਕਾਰਿਕ ਰੰਗ ਹਨ ।

ਕਵੀ-ਦਿਲ ਤੇ ਚਿੱਤ ਸਦਾ ਕੱਜਿਆ ਹੈ, ਓਹਦੇ ਇਰਦ ਗਿਰਦ ਸਦਾ ਓਸ ਤਰ੍ਹਾਂ ਦਾ ਪ੍ਰਲੈਈ ਹਨੇਰੇ ਧੁੰਧੂ-ਕਾਰਾਂ ਜਿਹਾ ਦਾ ਪਰਦਾ ਹੁੰਦਾ ਹੈ, ਜਿਹਦਾ ਰੂਪ ਅਸੀਂ ਚਿੰਨ੍ਹ ਮਾਤ੍ਰ ਦੱਸ ਆਏ ਹਾਂ । ਜਦ ਕੁਦਰਤ ਆਪਣੀ ਬਰਫ਼ਾਨੀ ਕਿਸੇ ਚੋਟੀ ਨੂੰ ਨਵੀਂ ਵਿਆਹੀ ਵਹੁਟੀ ਵਾਂਗ ਸਜਾ ਕੇ ਘੜੀ ਦੀ ਘੜੀ ਛਾਏ ਬੱਦਲਾਂ ਦੇ ਪਰਦੇ ਨੂੰ ਅੱਧਾ ਖੱਬੇ ਅੱਧਾ ਸੱਜੇ ਕਰ ਦਰਸਾਂਦੀ ਹੈ ਤੇ ਨਾਲੇ ਸੂਰਜ ਦੀ ਟਿਕੀ ਉਸ ਰਸਿਕ ਕਿਰਤ ਤੇ ਨੂਰ ਦੇ ਫੁੱਲ ਵਰਸਾਂਦੀ ਨਜ਼ਰ ਆਉਂਦੀ ਹੈ, ਇਉਂ ਹੀ ਕਵੀ-ਚਿੱਤ, ਕਵੀ-ਦਿਲ, ਕਵੀ-ਰਸ ਦੀ ਕਿਰਤ ਦਾ ਝਾਕਾ ਸਾਨੂੰ ਕਦੀ ਕਿਸੇ ਸ੍ਵਾਂਤੀ ਨਛੱਤ੍ਰ ਦੀ ਘੜੀ ਬਸ ਇਕ ਪਲ ਛਿਣ ਲਈ ਨਸੀਬ ਹੁੰਦਾ ਹੈ ।

ਕਵੀ-ਚਿੱਤ ਇਕ ਚਿੱਤ੍ਰ ਖਿੱਚਣ ਵਾਲੀ ਬੁੱਤ-ਸਾਲਾ ਹੈ, ਜਿੱਥੇ ਮਾਦਾ-ਜਗਤ,

ਮੁਰਦਾ ਜ਼ਿੰਦਗੀ ਰੂਹਾਨੀ ਜਗਤ ਦੀ ਸਦਾ ਜੀਵੀ ਜੋਤ-ਜ਼ਿੰਦਗੀ ਦੀ ਸਾਮਿੱਗਰੀ ਹੈ। ਨਾ. ਸਿਰਫ ਰੂਪ, ਰੰਗ ਨੂੰ ਪ੍ਰਮਾਣੂ ਰੂਪ ਕਰ ਰੱਬੀ ਗੁਣਾਂ ਨੂੰ ਚੁਣ ਚੁਣ ਆਪਣੇ ਅੰਦਰ ਭਰਦਾ ਹੈ, ਉਹ ਹਰ ਇਕ ਰੰਗ, ਚਾਲ ਥਰਥਰਾਹਟ ਕਾਂਬੇ, ਹਿਲਜੁਲ, ਭਰਵੱਟੇ ਤੇ ਅੱਖਾਂ ਦੇ ਇਸ਼ਾਰਿਆਂ ਨਦਰਾਂ ਦੇ ਅਰਥਾਂ ਆਦਿ, ਸਭ ਨੂੰ ਆਪਣੀ ਹੰਸ ਵਾਲੀ ਸ਼ਕਤੀ ਦਵਾਰਾ ਪ੍ਰਮਾਣੂ ਪ੍ਰਮਾਣੂ ਕਰ ਸੁੱਟਦਾ ਹੈ ਤੇ ਉਸ ਵਿੱਚੋਂ ਇਨ੍ਹਾਂ ਜ਼ਿੰਦਗੀ ਦੇ ਚੁੱਪ-ਚਾਲਾਂ, ਕਾਂਬਿਆਂ ਤੇ ਇਸ਼ਾਰਿਆਂ ਤੇ ਸੈਣਤਾਂ ਦੇ ਵਿਚੋਂ ਰੱਬੀ-ਪ੍ਰਮਾਣੂ ਕੱਢ ਕੇ ਚੁਣ ਕੇ ਆਪਣੇ ਦਿਲ ਦੀਆਂ ਲੁਕੀਆਂ ਤੈਹਾਂ ਵਿਚ ਰੱਬੀ ਚਿਤ੍ਰ ਰੂਪ ਅਕੱਠਾ ਕਰਦਾ ਹੈ।

ਜਿਸ ਤਰ੍ਹਾਂ ਇਸ ਹੈਵਾਨੀ ਜੀਵਨ ਖੇਤ੍ਰ ਤੇ ਹੈਵਾਨੀ ਕੁਦਰਤ ਦੇ ਚੁਗਿਰਦੇ ਵਿਚ ਦੀ ਲੰਘਦੇ ਅਸਾਂ ਕਵੀ-ਚਿਤ ਨੂੰ ਰੂਪ, ਰੰਗ ਨਾਨਾ ਸ਼ਰੀਰੀ ਜੀਵਨ ਦੇ ਭੂਤਿਕ ਮਾਦਾ ਮਨ ਦੀ ਹਿਲਜੁਲ ਆਦਿ ਨੂੰ ਪ੍ਰਮਾਣੂ ਕਰਦੇ ਤੇ ਚੋਣ ਕਰਦੇ ਤੱਕਿਆ ਹੈ, ਇਸੇ ਤਰ੍ਹਾਂ ਹੁਣ ਅਸੀ ਇਹਨੂੰ ਇਸ ਪਦਾਰਥੀ ਚੁਗਿਰਦੇ ਦੇ ਕਰਮ ਖੇਤ੍ਰ ਵਿਚੋਂ ਲੰਘਦੇ ਦੇਖ ਸਕਦੇ ਹਾਂ। ਇਹ ਸੋਨੇ ਦੀ ਰੇਖਾ ਜਿੱਥੇ ਵੱਗੇ ਆਤਸ਼ੀ ਚਮਕ ਵਿਚ ਹੁੰਦਾ ਹੈ, ਇਹਨੂੰ ਆਦਮੀ ਪਿੱਤਲ ਆਖ ਨਹੀ ਸਕਦਾ।

ਕਵੀ-ਚਿੱਤ ਕਰਮਾ ਭੋਗਾ, ਜੋਗਾਂ. ਗ੍ਰਹਿਸਥਾ, ਪਾਪਾਂ, ਪੁੰਨਾਂ ਵਿੱਚੋਂ ਦੀ ਲੰਘਦਾ ਆਪਣੇ ਕਰਮਾਂ ਨੂੰ ਵੀ ਪ੍ਰਮਾਣੂ ਪ੍ਰਮਾਣੂ ਕਰ ਸੁੱਟਦਾ ਹੈ, ਤੇ ਕੇਵਲ ਰੱਬੀ ਕਰਮ ਤੇ ਪ੍ਰਮਾਣੂ ਮਿਕਨਾਤੀਸ ਵਾਂਗ ਉਸ ਨਾਲ ਰਹਿੰਦੇ ਹਨ, ਬਾਕੀ ਸਭ ਆਪ-ਮੁਹਾਰੇ ਝੜ ਜਾਂਦੇ ਹਨ। ਕਵੀ ਸਦਾ ਕਰਮਾ ਦੀ ਸੇਜਲ ਥੀਂ ਅਣਭਿੱਜਾ ਹੁੰਦਾ ਹੈ। ਲੋਕੀ, ਹੈਵਾਨ-ਲੋਕੀ ਬੜੇ ਧੋਖੇ ਖਾਦੇ ਹਨ। ਮਨ ਦੇ ਪਦਾਰਥਿਕ ਵਿਚਾਰਾ ਦੇ ਮਾਰੂ ਰੂਹਾਨੀ ਕਰਿਸ਼ਮੇਂ ਥੀ ਨਾਵਾਕਫ ਹੁੰਦੇ ਹਨ। ਸ਼ਰਾਬੀਆ ਵਾਗ ਪਾਰਥਿਕ ਬੇਹੋਸ਼ੀ ਵਿੱਚ ਕੁਛ ਦਾ ਕੁਛ ਕਹਿੰਦੇ ਜਾਂਦੇ ਹਨ। ਕਵੀ-ਚਿੱਤ ਤਲਵਾਰ ਚੁੱਕ ਜਦ ਮਾਰਦਾ ਹੈ ਤੇ ਮੈਦਾਨ ਜੰਗ ਵਿੱਚ ਇਕ ਜਰਨੈਲ ਤੇ ਸਿਪਾਹੀ ਵਾਂਗ ਕੱਪੜੇ ਪਾਏ ਕਾਤਲਾਂ ਜਲਾਦਾ ਵਾਲੇ ਕਹਿਰ ਕਰਮ ਵਿੱਚ ਦਿੱਸ ਆਉਂਦਾ ਹੈ, ਤਦ ਇਨ੍ਹਾਂ ਮੋਏ ਮਾਰੇ ਬੰਦਿਆਂ ਦੀ ਪਾਰਸਾਈ ਤੇ ਪਜਾਰ, ਪਾਕੀਜ਼ਗੀ ਆਦਿ ਕੰਬ ਉੱਠਦੇ ਹਨ। ਮੋਏ ਮਨਾਂ ਨੂੰ ਹੌਲ ਪੈ ਜਾਦਾ ਹੈ, "ਕਿ ਹੈਂ! ਰੱਬਤਾ ਕਦੀ ਕਤਲ ਕਰਨ ਵਿੱਚ ਵੀ ਹੋ ਸਕਦੀ ਹੈ? ਇਹ ਬੇਹੋਸ਼ ਸ਼ਰਾਬੀਆਂ ਵਾਂਗ ਆਪਾ ਤਾਂ ਸਮਝ ਨਹੀਂ ਸਕਦੇ ਤੇ ਚਿਮਗਾਦੜ ਵਾਂਗ ਪੁੱਠ ਲਟਕ ਰੱਬ ਤੇ ਉਹਦੀ ਰੱਬਤਾ ਨੂੰ ਪਹਿਲੇ ਹੀ ਇਕ ਮਿਤ ਵਾਲੀ ਚੀਜ਼ ਯਾ ਗੁਣ ਮਿੱਥ ਚੁਕੇ ਹਨ ਤੇ ਬੜਬੜਾ ਰਹੇ ਹਨ ਕਿ ਕੀ ਰੱਬਤਾ ਕਤਲ ਕਰਨ ਦੇ ਕੰਮ ਵਿੱਚ ਵੀ ਦਿੱਸ ਸਕਦੀ ਹੈ? ਤੇ ਇਉਂ ਸੁੱਤੀ ਸੁੱਤੀ ਬੁੜਬੜਾਦੀ ਨਾਸਤਕਤਾ ਵਿੱਚ ਸਦਾ ਰਹਿੰਦੇ ਹਨ ਤੇ ਓਸੇ ਪੈਮਾਨੇ ਵਿੱਚ ਰੱਬ ਤੇ ਰੱਬਤਾ ਨੂੰ ਵੀ ਰੱਖ ਵੇਖਦੇ ਹਨ। ਜੀਂਦੀ ਚੀਜ਼ ਨੂੰ ਮੁਰਦਾ ਜਿਹਾ ਬਣਾ ਕੇ ਆਪਣੇ ਮਨ ਵਿਚ ਲਟਕਾ ਆਪਣੀ ਰੱਬਤਾ ਤੇ ਖੁਸ਼ ਹੁੰਦੇ ਹਨ, ਗੁਟਕਦੇ

ਹਨ ਕਿ ਅਸਾਂ ਰੱਬ ਪਾ ਲਿਆ ਹੈ, ਹੋਰ ਰੱਬ ਹੁਣ ਕਿਧਰੇ ਨਹੀਂ ਰਿਹਾ। ਖੈਰ ! ਇਨ੍ਹਾਂ ਮੋਇਆਂ ਕਾਇਰਾਂ ਅੱਜ ਕੱਲ੍ਹ ਦੇ ਪਾਰਸਾਵਾ ਤੇ ਪੈਗੰਬਰਾ ਨੂੰ ਅਸੀਂ ਉਨ੍ਹਾ ਦੇ ਵਜ਼ੂ ਤੇ ਕੂਜ਼ੇ ਵਿੱਚ ਹੀ ਛੱਡ ਕੇ ਆਪਣੇ ਕਵੀ ਨੂੰ ਤਲਵਾਰ ਪਕੜੀ ਦੇਖਦੇ ਹਾਂ, ਕਵੀ-ਚਿੱਤ ਓਥੇ ਸਾਵਧਾਨ ਖੜਾ ਹੈ ਤੇ ਜੰਗ-ਕਰਮ ਫੱਟ ਫੱਟ ਪ੍ਰਮਾਣੂਆਂ ਦੇ ਢੇਰ ਲੱਗਦੇ ਹਨ। ਪਰਬਤ ਪ੍ਰਮਾਣੂਆਂ ਦੇ ਜਗਮਗ ਕਰ ਰਹੇ ਹਨ ਤੇ ਕਵੀ-ਚਿੱਤ ਤਾਂ ਜੰਗ ਨਹੀਂ ਕਰ ਰਿਹਾ। ਕਰਮ ਖੇਤ੍ਰ ਵਿੱਚੋਂ ਰੱਬ ਚੁਣ ਰਿਹਾ ਹੈ, ਉਹਦੀ ਤਾ ਅੰਦਰ ਰੂਹ ਦੀ ਕੋਈ ਲੋੜ ਪੂਰੀ ਹੋ ਰਹੀ ਹੈ। ਇਹ ਸਭ ਜੰਗ-ਕਰਮ ਯਾ ਹੋਰ ਕਰਮ ਉਸੀ ਆਪਮੁਹਾਰਤਾ ਨਾਲ ਹੋ ਰਹੇ ਹਨ, ਜਿਸ ਨਾਲ ਇਸ ਪਾਰਥਿਕ ਚੁਗਿਰਦੇ ਵਿੱਚ ਪਰਬਤ ਬਣ ਤੇ ਅਣਬਣ ਰਹੇ, ਸਮੁੰਦਰ ਭਰੇ ਜਾ ਰਹੇ ਹਨ ਤੇ ਸੱਖਣੇ ਹੋ ਰਹੇ ਹਨ। ਕੀ ਕੁਦਰਤ ਦੇ ਕਰਮ ਤੇ ਕੀ ਮਨੁੱਖ ਦੇ ਕਰਮ, ਪਾਰਥਿਕ ਦੁਨੀਆ ਦੇ ਕੁੱਲ ਪਾਰਥਿਕ ਹਨ, ਤੇ ਜਿਸ ਤਰ੍ਹਾਂ ਪ੍ਰਿਥਵੀ ਦੀ ਜੀਓਲੋਜੀਕਲ ਤਬਦੀਲੀਆ ਕਿਸੀ ਵਹੇ ਹੁਕਮ ਵਿੱਚ ਬੇਬਸ ਚੱਲ ਰਹੀਆ ਹਨ, ਇਸੀ ਤਰ੍ਹਾ ਇਹ ਪਾਰਥਿਕ ਕਰਮ ਖੇਤ੍ਰ ਦੀ ਚਾਲ ਵੀ ਕਿਸੀ ਹੁਕਮ ਵਿੱਚ ਬੇਬਸ ਚੱਲ ਰਹੀ ਹੈ। ਕਵੀ-ਚਿੱਤ ਸਦਾ ਅਕ੍ਰੈ ਹੈ। ਉਹ ਸਰੀਰ ਦਿੱਸ ਰਿਹਾ ਹੈ ਕਿ ਕਰਮ ਖੇਤ੍ਰ ਵਿਚ ਖੜਾ ਹੈ। ਅਸਲੀ ਉਹ ਰਸਿਕ ਕਿਰਤ ਦੇ ਗੁਪਤ ਮੰਦਰ ਵਿਚ ਚੁੱਪ, ਆਪਮੁਹਾਰਾ ਇਕ ਕਰਤਾਰ ਹੈ, ਤੇ ਸਦਾ ਅਦ੍ਰਿਸ਼ਟ ਹੈ।

ਇਹੋ ਕਵੀ ਪੈਗ਼ਬੰਰ ਹੋ ਜਾਦਾ ਹੈ, ਜਦ ਉਪਰ ਦੇ ਰਾਗ-ਝਾਵਲੇ ਜ਼ਰਾ ਕਿਸੀ ਅਨੇਮੀ ਬਾਹੁਲਤਾ ਵਿਚ ਪੈਣ ਲਗ ਜਾਦੇ ਹਨ। ਇਹੋ ਕਵੀ ਫਕੀਰ ਹੋ ਜਾਦਾ ਹੈ, ਜਦ ਅੰਦਰ ਦੀ ਖਿੱਚ ਟੁੱਟ ਕੇ ਪੈਂਦੀ ਹੈ ਤੇ ਬਿਜਲੀ ਵਾਗ ਮਿਕਨਾਤੀਸੀ ਨੇਮ ਨਾਲ ਇਹ ਗੁਰੂ ਚਰਣਾ ਨੂੰ ਸਦਾ ਲਈ ਚਮੋੜ ਦਿੰਦੀ ਹੈ। ਇਹੋ ਕਵੀ ਚਿਤ੍ਰਕਾਰ ਇਹੋ ਕਵੀ-ਬੁਤ ਘੜਣਹਾਰ ਰਸਿਕ ਕਰਤਾਰੀ ਹੋ ਜਾਦਾ ਹੈ। ਕਵੀ-ਦਿਲ ਭਾਰੀ ਦੁਨੀਆ ਵਿਚ ਇਕੱਲਾ ਹੁੰਦਾ ਹੈ ਤੇ ਰੂਹ ਦੀ ਇਕੱਲ ਵਿਚ ਉਹਦੀ ਆਪਣੇ ਸਤਿਸੰਗ ਦੀ ਭਰੀ ਦਿਵਯ ਦੁਨੀਆ ਹੁੰਦੀ ਹੈ, ਕਵਿਤਾ ਚਾਹੇ ਲਿਖੇ ਨਾ ਲਿਖੇ, ਕਵੀ ਸਦਾ ਰਸ ਦਾ ਕਰਤਾਰ ਹੁੰਦਾ ਹੈ। ਓਹਦੀਆਂ ਨਦਰਾ, ਓਹਦੀ ਟੋਰ; ਓਹਦੇ ਬੋਲ, ਸਹਿਜ ਸੁਭਾ ਗੱਲਾਂ ਸਭ ਕਵਿਤਾ ਹਨ। ਕੁਛ ਪਤਾ ਨਹੀ ਕਿਹੜੀ ਗੱਲ, ਕਿਹੜਾ ਕਰਮ, ਕਿਹੜਾ ਚੋਹਲ ਤੇ ਕਿਹੜੀ ਲਗਨ ਕਵੀ ਨੂੰ ਉਕਸਾਵੇਗੀ ਤੇ ਓਸ ਉਕਸਾਵਟ ਦਾ ਪਰਿਣਾਮ ਪਤਾ ਨਹੀਂ ਕਦ, ਘੜੀ ਬਾਅਦ ਕਿ 20 ਵਰ੍ਹਿਆ ਬਾਅਦ, ਕੁਛ ਚੀਜ਼ ਪ੍ਰਗਟ ਹੋ ਬਾਹਰ ਆਵੇਗੀ। ਕਵੀ ਸਦਾ ਅਰੂਪ ਰੱਬ ਨੂੰ ਰੂਪਮਾਨ ਕਰਦਾ ਹੈ ਤੇ ਰੂਪ ਮਾਨ ਨੂੰ ਅਰੂਪ ਕਰਦਾ ਹੈ।

ਕਵੀ ਜਨ ਆਪਣਾ ਨੇਮ ਤੇ ਕਾਨੂੰਨ ਆਪ ਹੁੰਦੇ ਹਨ। ਉਨ੍ਹਾ ਨੂੰ ਬਾਹਰ ਦੀ ਲੋਕਾਚਾਰੀ ਤੇ ਦੁਨੀਆਦਾਰਾਂ ਵਾਲੀ ਵਿਵਹਾਰਿਕ ਨੀਤੀ ਤੇ ਧਿਆਨ ਫੋਕੀ ਅਕਲ ਓਕਾ ਲੋੜ ਨਹੀਂ ਹੁੰਦੀ। ਪ੍ਰਤੀਤ ਇੰਵ ਹੁੰਦਾ ਹੈ, ਜਿਵੇਂ ਉਹ ਬਅਸੂਲ ਅਨੇਮੀ ਤੇ

ਬਾਅਲੇ ਜਿਹੇ ਲੋਕ ਹਨ, ਜਿਨ੍ਹਾਂ ਨੂੰ ਦੁਨੀਆ ਵਾਲਾ ਇਖ਼ਲਾਕ ਵੀ ਕਾਹਲਾ ਪਾਂਦਾ ਹੈ। ਉਹਨਾਂ ਦਾ ਇਖਲਾਕ ਕਿਸੀ ਸ਼ਰੀਅਤ ਦੀਆਂ ਲਕੀਰਾ ਅੰਦਰ ਨਹੀਂ ਮਿਟਦਾ, ਅੱਜ ਕੁਛ ਕਹਿੰਦੇ ਹਨ ਕੱਲ੍ਹ ਓਸ ਥੀਂ ਉਲਟ ਕਹਿੰਦੇ ਹਨ। ਕੁਛ ਅਜ਼ਲੀ ਲਾ-ਮਕਾਨੀ ਜਿਹੇ ਲੋਕ ਹਨ, ਜਿੱਥੇ ਦੁਨੀਆ ਵਾਲਿਆਂ ਦੇ ਸਾਧਾਰਣ ਆਚਰਣ ਤੇ ਸਭਯਤਾ ਦੇ ਖੰਭ ਸੜਦੇ ਹਨ, ਤੇ ਵੱਡੇ ਥੀ ਵੱਡਾ ਅੱਛੇ ਥੀਂ ਅੱਛਾ ਦੁਨੀਆ ਵਾਲਿਆ ਦਾ ਆਚਰਨ ਕਵੀ-ਦਿਲ ਨੂੰ ਕੋਈ ਇਕ ਅੱਧ ਜੀਂਦਾ ਪ੍ਰਮਾਣੂ ਹਛਾਈ ਦਾ ਦਿੰਦਾ ਹੈ ਤੇ ਉਨ੍ਹਾ ਕੁ ਉਨ੍ਹਾਂ ਨੂੰ ਚੋਰਾਂ, ਯਾਰਾ, ਮੰਗਲ ਮੁਖੀਆ ਦੇ ਵਲੂੰਦਰੇ ਜੀਵਨ ਕਥਾ ਥੀਂ ਵੀ ਲੱਝ ਜਾਦਾ ਹੈ।

ਜਦ ਦੁਨੀਆ ਵਾਲੇ ਕਹਿੰਦੇ ਹਨ, ਫਲਾਣਾ ਬੜਾ ਅੱਛਾ ਆਦਮੀ ਹੈ, ਕਵਿਤਾ ਵਿਚ ਇਹ ਕੋਈ ਪ੍ਰਸੰਸਾ ਨਹੀਂ। ਜਿਸ ਤਰ੍ਹਾਂ ਕਿੱਕਰ ਨੂੰ ਕਿਹਾ ਕਿੱਕਰ ਹੈ। ਅੱਛਾ ਹੋਣਾ ਕੋਈ ਹਛਿਆਈ ਨਹੀਂ, ਜਦ ਤਕ ਹਛਿਆਈ ਕਿਸੇ ਜੀਂਦੇ ਰੰਗ ਵਿਚ ਚਲ ਨਹੀਂ ਰਹੀ, ਡਾਈਨੈਮਿਕ ਨਹੀਂ ਤੇ ਆਪਣੀ ਚਾਲ ਵਿਚ ਓਸ ਭਰੇ ਕਟੋਰੇ ਵਾਗ ਅਡੋਲ ਨਹੀਂ। ਇਉ ਜੇਹੜੀ ਹਛਿਆਈ ਤੀਬਰਤਾ ਵਿਚ ਰੰਗੀ ਤੇਜ਼ ਚਾਲ ਵਾਲੀ ਤੇ ਤੇਜ਼ ਠਹਿਰਾਉ ਵਾਲੀ ਨਹੀ, ਉਹ ਮੁਰਦਾ ਹਛਿਆਈ ਕਿਸੀ ਕੰਮ ਨਹੀਂ। ਇਸ ਮੁਰਦਾ. ਕਾਬਾ ਤੇ ਜੁੰਬਸ-ਰਹਿਤ ਹਛਿਆਈ ਥੀ. ਹਿਲਦੀ ਚਲਦੀ ਬੁਰਿਆਈ, ਇਕ ਹੱਟੀ ਤੇ ਲੂਣ. ਤੇਲ. ਸਬੂਣ ਤੋਲਣ ਵਾਲੀ ਹਛਿਆਈ ਥੀਂ ਬੜੀ ਵਧ ਅਮੋਲਕ ਹੈ।

ਸਭ ਮਨੁੱਖਾ ਵਿਚ ਥੋਹੜਾ ਬਾਹਲਾ ਕਵੀ-ਚਿੱਤ ਹੈ, ਪਰ ਉਨ੍ਹਾ ਆਪਣਾ ਅਕਸੀ ਸ਼ੀਸਾ ਗ਼ਲਤ ਚੀਜਾ ਦੇ ਪ੍ਰਭਾਵ ਖਿੱਚਣ ਵਲ ਮੋੜਿਆ ਹੋਇਆ ਹੈ। ਦੁਨੀਆ ਵਿਚੋਂ ਚੋਟੀ ਦੇ ਲੋਕ. ਸੇਕਸਪੀਅਰ ਤੇ ਕਾਲੀਦਾਸ ਵਰਗੇ ਕਵੀ, ਉਹੋ ਪਲੇਟ ਕੁਦਰਤ ਵਲ. ਜਿਸ ਵਿਚ ਹੈਵਾਨ-ਇਨਸਾਨ ਵੀ ਸਾਮਲ ਹੈ. ਸਿੱਧੀ ਕਰ ਆਦਮੀ ਦੇ ਅੰਦਰ ਦੀ ਅੰਤ੍ਰਯਾਮਤਾ ਦੇ ਕ੍ਰਿਸਮੇ ਕਰਦੇ ਹਨ ਪਰ ਇਹ ਵੀ ਹਾਲੇ ਦਿਵਯ ਕਵਿਤਾ ਦੇ ਰੁਖ਼ ਦੇ ਪ੍ਰਭਾਵ ਨਹੀ ਹਨ, ਕੋਈ ਕੋਈ ਕਦੀ ਕਦੀ ਝਾਵਲਾ ਆਪਮੁਹਾਰਾ ਪੈ ਜਾਦਾ ਹੈ। ਅਸਲ ਤਾ ਕਵੀ-ਚਿੱਤ ਉਹ ਹੈ, ਜੋ ਆਪਣਾ ਚਿੱਤ ਛੁਪਾ ਲੁਕਾ ਕੇ. ਕਾਲੇ ਪਰਦਿਆ ਵਿਚ ਬੰਦ ਕਰਕੇ ਕੇਵਲ ਰੂਹਾਨੀ ਤਬਕਿਆਂ ਦੇ ਰਹਿਣ ਵਾਲੇ ਦੇਵਤਿਆ ਦੇ ਦਿਲਾ ਦੇ ਵਲ-ਵਲਿਆਂ ਤੇ ਪ੍ਰਭਾਵਾ ਵੱਲ ਰੁਖ਼ ਕਰ ਉਪਰਲੇ ਹੁਕਮ-ਦੇਸਾਂ ਦੇ ਪ੍ਰਭਾਵ ਵਿਚ ਰਖਦੇ ਹਨ ਤੇ ਉਨ੍ਹਾਂ ਨੂੰ ਮੂਰਤੀ-ਮਾਨ ਕਰਦੇ ਹਨ, ਇਸ ਅਰਥ ਵਿਚ ਸਿਵਾਏ ਮਹਾਂ ਪੁਰਖਾਂ, ਸਾਧਾਂ ਤੇ ਰੱਬੀ ਅੰਸ਼ ਵਾਲੇ ਨਿਯਤ ਅਵਤਾਰਾਂ ਦੇ ਕੋਈ ਹੋਰ ਕਵੀ ਸਿੰਘਾਸਨ ਤੇ ਬੈਠ ਨਹੀਂ ਸਕਦਾ, ਤੇ ਧੁਰ ਦੀ ਬਾਣੀ ਕੇਵਲ ਕਵਿਤਾ ਦਾ ਦਰਜਾ ਰੱਖਦੀ ਹੈ, ਬਾਕੀ ਨਹੀਂ।

ਗੁਰੂ ਅਰਜਨ ਦੇਵ ਸਾਹਿਬ ਜੀ ਨੇ ਹੋਰ ਗੱਲ ਥੀ ਛੁੱਟ ਆਪਣੀ ਪਾਰਖੀ ਚੋਣ ਸਿਰਫ ਬਾਣੀ ਰੂਪ ਕਵਿਤਾ ਦੀ ਕੀਤੀ ਹੈ। ਨਿਰੀ ਕਵਿਤਾ ਨੂੰ ਸੁੱਚੀ ਬੀੜ ਵਿਚ ਨਹੀਂ

ਚਾੜ੍ਹਿਆ। ਪਰ ਗੱਲ ਅਸਲ ਇਹ ਹੈ, ਕਿ ਦਿੱਸਦੀ ਦੁਨੀਆ ਜੇ ਕਵੀ ਦਾ ਮਜ਼ਮੂਨ ਬਣੇ ਤਾ ਅਫਸੋਸ ਹੈ ! ਇਹ ਤਾ ਹਰ ਚਿੱਤ ਦਾ ਆਪਣਾ ਦਿਸਦਾ ਪਿਸਦਾ ਵਿਸ਼ਾ ਹੈ ਤੇ ਜੇ ਜ਼ਰਾ ਵੀ ਇਕਾਗਰ ਹੋ ਕੇ ਦਾਨੀਆ ਦੇ ਰੰਗਾ ਵਿਚ ਸੈਰ ਕਰਨਾ ਚਾਹੇ ਤਾ ਆਪਣੀ ਖੁੱਲ੍ਹ ਵਿਚ ਆ ਕੇ ਖੁੱਲ੍ਹਾ ਕਰ ਸਕਦਾ ਹੈ। ਮੈ ਹੀ ਤਾ ਤੀਮੀ, ਮਰਦ, ਚੋਰ, ਯਾਰ, ਜਵਾਰੀਆ, ਬਾਦਸਾਹ, ਅਮੀਰ, ਫਕੀਰ ਹਾ। ਭੇਸ ਬਦਲਿਆ ਤੇ ਜਿਸ ਦਿਲ ਦਾ ਹਾਲ ਚਾਹੋ ਮੈ ਖੁਦ ਆਪ ਉਹ ਹੋ ਕੇ ਦੱਸ ਸਕਦਾ ਹਾ, ਚੰਦ ਮਿੰਟਾਂ ਦੀ ਖੇਲ ਹੈ। ਮੈ ਸਭ ਕੁਛ ਬਣ ਕੇ ਉਸੀ ਤਰ੍ਹਾਂ ਦੇ ਕੰਮ ਆਪ-ਮੁਹਾਰਾ ਕਰ ਸਕਦਾ ਹਾ। ਇਹ ਕੋਈ ਕਠਿਨ ਗੱਲ ਨਹੀ ਕਠਿਨ ਗੱਲ ਹੈ ਅਦ੍ਰਿਸ਼ਟ ਵਿਚ ਆਪਣੇ ਥੀ ਉੱਚੇ ਜੀਵਨ ਦਾ ਜਾਣੂ ਹੋਣਾ, ਉਹਦਾ ਪਤਾ ਕਵੀ ਪਾਸੋਂ ਅਸੀ ਪੁੱਛਣ ਦੇ ਹੱਕਦਾਰ ਹਾਂ ਪਰ ਉਹ ਨਾ ਸੇਕਸਪੀਅਰ ਨਾ ਕਾਲੀਦਾਸ ਕੋਈ ਹੁੰਦਾ ਹੈ। ਕਾਹਦੇ ਕਵੀ ਹੋਏ ? ਸੇਕਸਪੀਅਰ ਪ੍ਰਾਸਪੀਰੋ ਥੀ ਵੱਧ ਤੇ ਹੈਮਲੈਟ ਦੇ ਆਪਣੇ ਮੋਏ ਹੋਏ ਪਿਉ ਦੇ ਪ੍ਰੇਤ ਦੇਖਣ ਥੀ ਵਧ ਹੋਰ ਕੋਈ ਅਦ੍ਰਿਸ਼ਟ ਦੇਸਾ ਦਾ ਹਾਲ ਨਹੀ ਦੱਸ ਸਕਿਆ। ਕਾਲੀਦਾਸ ਇੰਨਾ ਦੱਸਦਾ ਹੈ ਕਿ ਸੁਹੱਪਣ ਉੱਪਰੋ ਆਉਂਦੀ ਹੈ, ਪਰ ਫਿਰ ਸਿਵਾਇ ਸਿੰਗਾਰ ਰਸ ਦੀਆ ਉਚੀਆ ਤਸਵੀਰਾ ਦੇ ਕੀ ਹੋਰ ਖਿੱਚਦਾ ਹੈ ? ਇਨ੍ਹਾ ਥੀ ਤਾ ਭਰਥਰੀ ਹਰੀ, ਬੜੇ ਉੱਚੇ ਪਾਏ ਦਾ ਕਵੀ ਹੈ ਹੋਰ ਨਹੀ ਤਾ ਇਨ੍ਹਾ ਦੀ ਕਵਿਤਾ ਨੂੰ ਕੰਡ ਦੇਣ ਵਿਚ ਤਾਂ ਸੇਰ ਹੈ।

ਅੰਜੀਲ ਦੀ ਕਵਿਤਾ ਨਾਲ ਪੱਛਮੀ ਦੇਸ ਦਾ ਕੋਈ ਕਵੀ ਨਹੀ ਪਹੁੰਚਦਾ। ਉਪਨਿਸਦਾ ਦੀ ਕਵਿਤਾ ਨਾਲ ਕੋਈ ਹੋਰ ਸੰਸਕ੍ਰਿਤੀ ਕਵੀ ਨਹੀ ਪਹੁੰਚਦਾ। ਕੁਰਾਣ ਦੀ ਕਵਿਤਾ ਸਦਾ ਲਈ ਕੁੱਲ ਅਰਬੀ ਤੇ ਫਾਰਸੀ ਕਵਿਤਾ ਥੀ ਮਹਾਨ ਉੱਚੀ ਰਹੇਗੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ ਬਾਣੀ ਮੌਤ ਥੀ ਬਾਅਦ ਰੂਹ ਦੀ ਦੈਵੀ ਸਾਥਣ ਹੋਈ, ਮਦਦ ਕਰਦੀ ਜਾ ਰਹੀ ਹੈ ਤੇ ਇਹ ਬਾਣੀ ਧੁਰ ਅਦ੍ਰਿਸ਼ਟ ਦੇਸਾਂ ਵਿਚ ਕੀਰਤਨ ਰੂਪ ਵਿਚ ਗੂੰਜ ਰਹੀ ਹੈ।

# 7. ਪੰਜਾਬੀ ਸਾਹਿਤਯ ਪਰ ਕਟਾਖਯ

ਪੰਜਾਬੀ ਦਾ ਸਾਹਿਤਯ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ-ਦੁਆਲੇ ਬ੍ਰਿਛਾ ਦੀ ਛਾਵਾਂ ਵਿੱਚ ਪਲਿਆ। ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾ ਦੇ ਹੋਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸਿੰਚੇ ਗੁਲਾਬਾਂ ਦੀਆਂ ਪੱਤੀਆਂ ਵਾਂਗ ਸਿਫਤ ਸਮੀਰ ਨਾਲ ਹਿਲਦੇ ਹਨ। ਪੁਰਾਤਨ ਜਨਮ ਸਾਖੀ ਜਿਹੜੀ ਕੋਲਬ੍ਰੂਕ ਸਾਹਿਬ ਨੇ ਈਸਟ ਇੰਡੀਆ ਕੰਪਨੀ ਨੂੰ ਲੱਭ ਕੇ ਭੇਟ ਕੀਤੀ ਅਰ ਹੁਣ ਸੋਧ ਕੇ ਵਜ਼ੀਰ ਹਿੰਦ ਪ੍ਰੈਸ ਵਿਚ ਭਾਈ ਸਾਹਿਬ ਜੀ ਨੇ ਛਪਾਈ ਹੈ, ਦੇ ਪੜ੍ਹਣ ਨਾਲ ਪਤਾ ਲਗਦਾ ਹੈ ਕਿ ਨਸਰ ਲਿਖਣੀ ਕਿੱਡੀ ਮੁਸਕਲ ਹੈ। ਨਜ਼ਮ ਵਿਚ ਤਾਂ ਤੁਕਬੰਦੀ ਯਾ ਰਾਗ ਅਲਾਪ ਦੀ ਸਹਾਇਤਾ ਮਿਲ ਕੇ ਮਾਮੂਲੀ ਖਿਆਲ ਵੀ ਪਰ ਲਾ ਉੱਡ ਪੈਂਦੇ ਹਨ, ਤੇ ਰਹਿਣੀ ਕਰਨੀ ਥੀਂ ਵਾਂਜੇ ਲਫਜ਼ਾਂ ਨੂੰ ਹੇਰ ਫੇਰ ਜੋੜਨ ਵਾਲੇ ਵੀ ਕਵੀ ਕਹਿਲਾ ਸਕਦੇ ਹਨ. ਪਰ ਨਸਰ ਲਿਖਣੀ ਕਠਿਨ ਹੈ, ਕਿਉਂਕਿ ਇਥੇ ਰੂਹ ਤੇ ਦਿਮਾਗ ਦੀ ਨੰਗੀ ਤਸਵੀਰ ਖਚੀਂਦੀ ਹੋਈ। ਅਸੀਂ ਇਥੇ ਦੋ ਚਾਰ ਮਿਸਾਲਾਂ ਪੰਜਾਬੀ ਨਸਰ ਦੀਆਂ ਦਿੰਦੇ ਹਾਂ।

ਇਹ ਪੁਰਾਣੀ ਕੋਲਬ੍ਰੂਕ ਸਾਹਿਬ ਦੀ ਲੱਭੀ ਜਨਮ ਸਾਖੀ ਦੀ ਇਬਾਰਤ ਹੈ, ਆਪਣੀ ਸਾਦਗੀ ਦੇ ਕਮਾਲ ਵਿਚ ਕਿੰਨੀ ਭਾਵ ਭਰੀ, ਮਿੱਠੀ, ਸਰਲ ਤੇ ਰੋਹਬਦਾਬ ਵਾਲੀ ਹੈ, ਜਿਸ ਤਰ੍ਹਾ ਇਕ ਵੱਡਾ ਬਜ਼ੁਰਗ ਪਿੱਪਲ ਹੇਠ ਬੈਠਾ, ਨੂਰੀ ਚਿਹਰਾ, ਨੂਰੀ ਬੀਬੀ ਲੰਮੀ ਦਾਹੜੀ ਤੇ ਕੇਸ ਮੋਹਢਿਆਂ ਤੇ ਸੁੱਟੇ ਬੈਠਾ ਗੱਲਾਂ ਕਰਦਾ ਹੋਵੇ। ਮਿੱਠੀਆਂ ਮਿੱਠੀਆ ਗੱਲਾ ਕਰ ਰਿਹਾ ਹੈ ਤੇ ਇਉਂ ਜਾਪਦਾ ਹੈ ਜਿਵੇ ਅਰਸ਼ਾਂ ਥੀਂ ਮਾਖਿਉਂ ਦਾ ਮੀਂਹ ਪੈ ਰਿਹਾ ਹੈ, ਉਹਦੇ ਰੂਹ ਦਾ ਰੰਗ ਵੱਖਰੇ ਵੱਖਰੇ ਫਿਕਰੇ ਬਣ ਰਿਹਾ ਹੈ, ਆਪਮੁਹਾਰੇ ਗੁੰਦੇ ਜਾ ਰਹੇ ਹਨ, ਤੇ ਇਕ ਘੜੀ ਪਲ ਦੀ ਵਾਰਤਾਲਾਪ ਹੀ ਅਫਲਾਤੂੰ ਦੀ ਪੁਸਤਕ ਦੇ ਟੁਕੜੇ ਸਹਿਜ ਸੁਭਾ ਹੋ ਗਈ ਹੈ। ਇਹ ਸਾਹਿਤਯ ਹੈ ਜਿਹੜਾ ਜੀਵਨ ਨੂੰ ਦੀਪਤ ਕਰਨ ਵਿੱਚ ਸਹਾਈ ਹੁੰਦਾ ਹੈ। ਨਸਰ ਤੇ ਨਜ਼ਮ ਵਿਚ ਫਰਕ ਬੜਾ ਘਟ ਰਹਿ ਜਾਂਦਾ ਹੈ ਜਦ ਕਿ ਅਨੁਭਵੀ ਪੁਰਸਾਂ ਦੇ ਵਚਨਾਂ ਦੀ ਮਿੱਠਤ ਦੀ ਗੋਦ ਹੋਵੇ। ਅੰਮ੍ਰਿਤ ਬਚਨ ਨਸਰ ਵਿੱਚ ਵੀ ਨਜ਼ਮ ਹਨ ਤੇ ਨਜ਼ਮ ਵਿਚ ਰੱਬੀ ਗੀਤ ਹਨ। ਉਹ ਬਚਨ ਸਦਾ ਰਬ ਰਸ ਦੇ ਵਜ਼ਨ ਵਿੱਚ ਹੁੰਦੇ ਹਨ, ਤੇ ਰਸ ਦਾ ਵਜ਼ਨ ਕਦੀ ਸਾਵਣ ਦੇ ਮੀਂਹ ਵਾਗ ਛਨ ਛਨ; ਕਦੀ ਸਰਦ ਰਿਤੂ ਦੀ ਨਿੱਕੀ ਨਿੱਕੀ ਵਰਖਾ ਵਾਂਗ, ਕਦੀ ਮਾਂ ਨਾਲ

ਗੱਲਾਂ ਕਰਦੇ ਬੱਚੇ ਦੀ ਆਰਜ਼ੂ ਦੀ ਨਰਮ ਲਮਯਤ ਜਿਹੜੀ ਆਪਮੁਹਾਰੀ ਉੱਚੀ ਹੁੰਦੀ ਜਾਂਦੀ ਹੈ, ਕਦੀ ਕੰਵਾਰੀ ਕੰਨਯਾ ਦੇ ਸਰਮ ਵਿਚ ਰੰਗ, ਕਦੀ ਸਜਵਿਆਹੀ ਦੀ ਤੀਬਰ ਨਿਗਾਹ ਦੇ ਵਜ਼ਨਾਂ ਵਿਚ, ਜੀਵਨ ਦੀ ਨਾਜ਼ਕ ਆਬ ਦੀ ਸੋਖੀਆ ਨਰਮ ਰਾਗ ਹੋ ਨਿਬੜਦੀਆਂ ਹਨ। ਸੋ ਜਦ ਜਿੰਦਾ ਭਾਵਾ, ਰੂਹ ਛੋਹਾ, ਵਲਵਲਿਆ ਦੇ ਨਾਨਾ ਰੰਗ ਲਫਜ਼ਾਂ ਵਿੱਚ ਭਰੇ ਜਾਂਦੇ ਹਨ, ਯਾ ਦੁਖੜੇ ਗਾਏ ਜਾਂਦੇ ਹਨ, ਯਾ ਸੁਖਾਂ ਦੇ ਦਰਦ ਭਰੇ ਸਵਾਦਾ ਦੀ ਖੁਸਬੂ ਖਿਲਰਦੀ ਹੈ, ਤੇ ਜਦ ਰੂਹ ਰੂਹਾ ਨਾਲ ਆਣ ਜੁੜਦੇ ਹਨ, ਉਹ ਸਭ ਸਾਹਿਤਯ ਹੈ ਭਾਵੇਂ ਉਹ ਜੀਵਨ ਅੱਖਰਾ ਵਿੱਚ ਲਿਖਿਆ ਜਾਵੇ ਭਾਵੇ ਬੇਅੱਖਰਾ ਹੋਵੇ। ਬੇਅੱਖਰਾ ਸਾਹਿਤਯ ਪਹਿਲਾਂ ਆਂਵਦਾ ਹੈ ਤੇ ਫਿਰ ਅੱਖਰਾ ਵਿੱਚ ਚਿਤ੍ਰਿਤ ਹੁੰਦਾ ਹੈ। ਪੰਜਾਬੀ ਵਿੱਚ ਬੇਅੱਖਰਾ ਸਾਹਿਤਯ ਆਇਆ, ਗੁਰੂ ਸਾਹਿਬਾ ਨੇ ਆ ਕੇ ਜਿਹੜੀਆ ਚਿਣਗਾ ਪੰਜਾਬ ਵਿੱਚ ਸੁੱਟੀਆ ਉਨ੍ਹਾ ਨਾਲ ਦਿਲ ਬਲ ਉੱਠੇ। ਪਹਿਲੇ ਤਾ ਸਾਹਿਤਯ ਇਉ ਬੇਅੱਖਰਾ ਪ੍ਰਦੀਪਤ ਹੋਇਆ ਤੇ ਫਿਰ ਗੁਰੂ ਅੰਗਦ ਦੇਵ ਜੀ ਨੇ ਅੱਖਰਾ ਵਿਚ ਰਚਿਆ। ਫਿਰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਫੌਜਾ ਦੀ ਚਾਲ, ਤੇ ਤਲਵਾਰਾ ਦੀ ਲਿਸ਼ਕ ਤੇ ਢਾਲਾਂ ਦਿਆ ਕਰਤਬਾ ਵਿੱਚ ਸਜਾਇਆ। ਫਿਰ ਗੁਰੂ ਤੇਗ ਬਹਾਦੁਰ ਜੀ ਨੇ ਮੌਤ ਦੇ ਰੰਗਾ ਵਿੱਚ ਗਾਇਆ ਤੇ ਉਨ੍ਹਾ ਮੌਤ ਦੇ ਗੂੜ੍ਹੇ ਰੰਗਾ ਵਿਚ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਨੇ ਮੈਦਾਨ ਜੰਗ ਵਿੱਚ ਜੂਝ ਮਰਣ ਦੀ ਚਾਹ ਦੇ ਕੇ ਮਰਣ ਮਾਰਣ ਦੀ ਖੇਡ ਵਿਚ ਬੀਰ ਰਸ ਵਿਚ ਲਿਸਕਾਯਾ ਤੇ ਇਉ ਸਾਹਿਤਯ ਪੰਜਾਬ ਦਾ ਸਹੀਦਾ, ਮੁਰੀਦਾ ਦੀ ਕਮਾਈ ਵਿੱਚ ਡੋਬੇ ਖਾ ਕੇ ਸੂਰਜ ਵਲ ਗਗਨਾ ਵਿੱਚ ਲਿਖੇ ਅੱਖਰਾ ਨਾਲ ਰਚਿਆ ਗਿਆ।

**ਪੁਰਾਤਨ ਪੰਜਾਬੀ ਨਸਰ ਦਾ ਨਮੂਨਾ**

ਤਬ ਆਗਿਆ ਪ੍ਰਮੇਸਰ ਕੀ ਹੋਈ ਜੋ ਇਕ ਦਿਨ ਕਾਲੂ ਕਿਹਾ, "ਨਾਨਕ ਇਹ ਘਰ ਦੀਆ ਮਹੀਂ ਹਨ, ਤੂੰ ਚਾਰ ਲੈ ਆਉ।" ਤਬ ਗੁਰੂ ਨਾਨਕ ਮਹੀ ਲੈ ਕਰ ਬਾਹਰ ਗਿਆ, ਤਾ ਚਰਾਇ ਲੈ ਆਇਆ। ਫਿਰ ਅਗਲੇ ਦਿਨ ਗਿਆ ਤਾ ਮਹੀ ਛਡ ਕੇ ਕਣਕ ਦੇ ਬੰਨੇ ਪੈ ਸੁੱਤਾ, ਤਬ ਮਹੀ ਜਾਇ ਕਣਕ ਨੂੰ ਪਈਆ, ਤਬ ਕਣਕ ਉਜਾੜ ਦੂਰ ਕੀਤੀ ਤਬ ਇਕ ਭੱਟੀ ਕਿਹਾ, 'ਭਾਈ ਵੇ ! ਤੈਂ ਜੋ ਖੇਤ ਉਜਾੜਿਆ ਹੈ, ਸੋ ਕਿਉਂ ਉਜਾੜਿਆ ? ਇਸ ਉਜਾੜੇ ਦਾ ਜਵਾਬ ਦੇਹ।' ਤਬ ਗੁਰੂ ਨਾਨਕ ਕਿਹਾ, "ਭਾਈ ਵੇ ! ਤੇਰਾ ਕਿਛ ਨਹੀ ਉਜਾੜਿਆ, ਕਿਆ ਹੋਇਆ ਜਿ ਕਿਸੇ ਮਹੀਂ ਮੂੰਹ ਪਾਇਆ ਖੁਦਾ ਇਸੇ ਵਿੱਚ ਬਰਕਤ ਘੱਤਸੀ।" ਤਾ ਭੀ ਉਹ ਰਹੇ ਨਹੀ, ਗੁਰੂ ਨਾਨਕ ਨਾਲ ਲੱਗਾ ਲੜਨ, ਤਬ ਗੁਰੂ ਨਾਨਕ ਅਤੇ ਭੱਟੀ ਝਗੜਦੇ ਝਗੜਦੇ ਰਾਇ ਬੁਲਾਰ ਪਾਸ ਆਇ ਖੜੇ ਹੋਏ ਤਬ ਰਾਇ ਬੁਲਾਰ ਕਹਿਆ, "ਇਹ ਦਿਵਾਨਾ ਹੈ, ਤੁਸੀ ਕਾਲੂ ਨੂੰ ਸਦਾਵਹੁ" ਤਬ ਕਾਲੂ ਨੂੰ ਸਦਾਇਆ, ਤਬ ਰਾਇ ਬੁਲਾਰ ਆਖਿਆ, "ਕਾਲੂ ਇਸ ਪੁਤ੍ਰ ਨੂੰ ਸਮਝਾਉਂਦਾ ਕਿਉ ਨਹੀਂ, ਜੋ ਪ੍ਰਾਈ ਖੇਤੀ ਉਜਾੜ ਆਇਆ ਹੈ ? ਭਲਾ

ਦਿਵਾਨਾ ਕਰ ਛੋਡਿਆ ਆਹੀ। ਭਾਈ ਵੇ ਏਹ ਉਜਾੜਾ ਜਾਏ ਭਰ ਦੇਹ, ਨਾਹੀਂ ਤਾਂ ਤੁਰਕਾਂ ਪਾਸ ਜਾਇ ਖੜਾ ਹੋਸੀਆ।"

ਤਬ ਕਾਲੂ ਕਹਿਆ, "ਜੀ ਮੈਂ ਕਿਆ ਕਰਾ ? ਇਹ ਅਜੇ ਭੀ ਦਿਵਾਨਾ ਫਿਰਦਾ ਹੈ।" ਤਬ ਰਾਇ ਬੁਲਾਰ ਆਖਿਆ, "ਮੈਂ ਤੇਰੇ ਤਾਈਂ ਗੁਨਾਹ ਬਖ਼ਸ਼ਿਆ, ਪਰ ਤੂੰ ਇਸ ਦਾ ਉਜਾੜਾ ਭਰ ਦੇਹ।" ਤਬ ਗੁਰੂ ਨਾਨਕ ਆਖਿਆ, "ਜਾਇ ਦੇਖਹੁ ਉਥੇ ਕਿਛ ਨਾਹੀਂ ਉਜੜਿਆ।' ਤਬ ਭਟੀ ਕਹਿਆ, "ਜੀ ਮੇਰਾ ਖੇਤ ਉਜੜਿਆ ਹੈ, ਮੇਰਾ ਤਪਾਵਸ ਕਰਿ. ਨਹੀਂ ਤਾ ਮੈ ਤੁਰਕਾ ਪਾਸ ਵੈਂਦਾ ਹਾ।" ਤਦ ਗੁਰੂ ਨਾਨਕ ਆਖਿਆ, "ਦੀਵਾਨ ਸਲਾਮਤਿ ! ਜੋ ਹਿਕੁ ਪਤਾ ਰੁੜਿਕਾ ਟੁਕਿਆ ਹੋਵੈ ਤਾਂ ਜਬਾਬੁ ਕਰਨ, ਪਰ ਤੁਸੀ ਆਪਣਾ ਆਦਮੀ ਭੇਜਿ ਕਰ ਦੇਖਹੁ।"

ਫੇਰ ਬਾਬਾ ਚੁੱਪ ਕਰ ਰਹਿਆ ਜਾ ਕੁਛ ਬੋਲੇ, ਤਾਂ ਏਹੀ ਵਚਨ ਕਰੇ, ਜੋ "ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨ ਹੈ" ਤਬ ਕਾਜੀ ਕਹਿਆ, "ਖਾਨ ਜੀ ਇਹ ਭਲਾ ਹੈ ਜੋ ਕਹਿੰਦਾ ਹੈ, ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨ ਹੈ।" ਤਬ ਖਾਨਿ ਕਹਿਆ, "ਜਾਇ ਕਰ ਨਾਨਕ ਫਕੀਰ ਤਾਈ ਲੇ ਆਵਹੁ" ਤਾ ਪਿਆਦੇ ਗਏ–ਜਾ ਕੇ ਕਹਿਆ. "ਜੋ ਖਾਨ ਬੁਲਾਇੰਦਾ ਹੈ ਖਾਨ ਕਹਿੰਦਾ ਹੈ. ਅੱਜ ਬਰਾਹਿ ਖੁਦਾਇ ਦੇ ਤਾਈਂ ਦੀਦਾਰ ਦੇਹਿ। ਮੈਂ ਤੇਰੇ ਦੀਦਾਰ ਨੂੰ ਚਾਹੁੰਦਾ ਹਾਂ।"

ਤਬ ਗੁਰੂ ਨਾਨਕ ਉਠਿ ਚੱਲਿਆ।

ਤੇ ਇਉ ਨਸਰ ਪੰਜਾਬ ਦੇ ਫਕੀਰਾਂ ਤੇ ਖਾਸ ਕਰ ਸਿੱਖ ਫਕੀਰਾ ਦੇ ਹੱਥਾ ਵਿਚ ਖੇਡੀ ਤੇ ਵਡੀ ਹੋਈ. ਤੇ ਹੁਣ ਇਕ ਅਣੋਖਾ ਪਰ ਬਿਲਕੁਲ ਨਿਆ ਰੂਪ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਪੰਜਾਬੀ ਨਸਰ ਨੂੰ ਸਾਡੇ ਜ਼ਮਾਨੇ ਵਿੱਚ ਦਿੱਤਾ ਹੈ ਜਿਸ ਰੂਪ ਵਿੱਚ ਇਸ ਵਕਤ ਪੰਜਾਬੀ ਨਸਰ ਪ੍ਰਚਲਤ ਹੈ।

ਨਮੂਨੇ ਹੇਠ ਦਿਤੇ ਜਾਂਦੇ ਹਨ

ਇਕ ਹਿਮਾਚਲ ਧਾਰ ਤੇ ਨਾਲ ਲੱਗਦੀ ਤਿੱਬਤ ਦੇ ਹਿਮਈ ਪਹਾੜਾ ਦੇ ਵਿੱਚ ਇਕ ਹੇਮਕੁੰਟ ਨਾਮੇ ਟਿਕਾਣਾ ਹੈ. ਸੱਤ ਚੋਟੀਆਂ ਸ਼ੋਭ ਰਹੀਆਂ ਹਨ. ਸੱਤੋ ਹੀ ਬਰਫ ਦੇ ਟਿਕਾਓ ਨਾਲ ਮਾਨੋਂ ਸੱਤ ਚਾਂਦੀ ਦੇ ਕਲਸ ਬਣ ਰਹੀਆ ਹਨ, ਅੰਮ੍ਰਿਤ ਵੇਲੇ ਦਾ ਚੰਦ੍ਰਮਾ ਲੋਪ ਹੋ ਰਿਹਾ ਹੈ, ਸਵੇਰਾ ਆ ਰਿਹਾ ਹੈ, ਪਹੁ ਦਾ ਫੁਟਾਲਾ ਹੋ ਗਿਆ. ਅਕਾਸ ਅੱਜ ਨਿਰਮਲ ਹੈ, ਪੁਰੇ ਵਲ ਲਾਲੀ ਫਿਰ ਗਈ ਹੈ, ਇਸ ਲਾਲੀ ਦਾ ਅਕਸ ਹੇਮਕੁੰਟ ਦੀਆਂ ਸੱਤਾਂ ਚੋਟੀਆ ਤੇ ਪੈ ਰਿਹਾ ਹੈ। ਦੇਖੋ ਇਨ੍ਹਾ ਦਾ ਰੰਗ ਕਿਵੇ ਹੋ ਗਿਆ, ਸੂਰਜ ਦੀ ਟਿੱਕੀ ਬਾਹਰ ਨਿਕਲ ਆਈ ਜੇ. ਹੁਣ ਤੱਕੋ ਸੱਤੇ ਚੋਟੀਆਂ ਸੋਨੇ ਵਾਂਗ ਚਮਕ ਪਈਆਂ, ਉਧਰੋ ਸੂਰਜ ਦੇ ਸੁਆ, ਇਧਰੋਂ ਇਨ੍ਹਾ ਪਰ ਪੈਂਦੇ ਸੂਰਜ ਦੇ ਸੁਆਵਾਂ ਦਾ ਇਕ ਦੂਜੇ ਤੋ ਆਪਸ ਦੇ ਵਿੱਚ ਪਰਤਵਾਂ ਸਰਤਵਾਂ ਸੁਆਵਾ ਦਾ ਪੈਣਾ, ਇਹ ਦਰਸ਼ਨ ਸੋਨੇ ਦੀ ਚਮਕ ਦਾ ਨਜ਼ਾਰਾ ਅੱਖਾਂ ਅੱਗੇ ਬੰਨ੍ਹ ਦੇਂਦਾ ਹੈ, ਇਹ ਹੇਮ ਕੁੰਟ ਪਰਬਤ

ਹੈ । ਬਰਫਾਨੀ ਚੋਟੀਆਂ ਦੇ ਹੇਠਾਂ ਇਕ ਨਿਵਾਨ ਹੈ, ਛੋਟਾ ਪੱਧਰਾ ਜਿਹਾ ਥਾਉਂ ਹੈ । ਇਕ ਪਾਣੀ ਦਾ ਚਸ਼ਮਾ ਨਿਕਲਦਾ ਹੈ, ਕਾਦਰ ਦੀਆਂ ਕੁਦਰਤਾਂ ਬਰਫਾਂ ਦੇ ਘਰ ਵਿਚ ਤੱਕੋ, ਇਹ ਚਸ਼ਮਾ ਗਰਮ ਪਾਣੀ ਦੇ ਰਿਹਾ ਥੋੜ੍ਹੀ ਥੋੜ੍ਹੀ ਵਿੱਥ ਤੇ ਚੁਫੇਰੀ ਚਿਟਾਨਾਂ ਦੇ ਹੇਠਾਂ ਖੁੱਲੇ ਬੈਠਣ ਜੋਗੇ ਥਾ ਹਨ, ਕਿਤੇ ਇਨ੍ਹਾਂ ਵਿੱਚ ਕੁਟੀ ਪਈ ਹੈ ਇਨ੍ਹਾ ਕੁਟੀਆਂ ਵਿਚ ਤਪਸ੍ਵੀ ਵਸਦੇ ਹਨ, ਹੇਮ ਕੁੰਟ ਦੀ ਵਾਦੀ ਬਾਰਾਂ ਮਹੀਨੇ ਬਰਫਾਨੀ ਨਹੀ। ਸਿਆਲ ਵਿਚ ਬਰਫ ਪੈਂਦੀ, ਹੁਨਾਲ ਵਿਚ ਬਰਫ ਪਿੰਗਰ ਟੁਰਦੀ ਹੈ, ਪਰ ਤਦ ਵੀ ਚੜ੍ਹਦੇ ਸੂਰਜ ਦੀ ਲਾਲੀ ਕੁਝ ਐਸੀ ਪਰਤਵੀ ਪੈਂਦੀ ਹੈ ਕਿ ਲਾਲੀ ਦਾ ਝਾਉਲਾ ਸੱਤਾ ਪਹਾੜੀਆਂ ਨੂੰ ਪ੍ਰੋ ਲੈਂਦਾ ਹੈ ।

* * * *

ਅੱਜ ਚੰਦ ਨਹੀਂ ਚੜ੍ਹਿਆ, ਪਰ ਚੰਦਾ ! ਸੁੰਦਰਤਾ ਨਿਰੀ ਤੇਰੀ ਹੀ ਤਾ ਮੁਥਾਜ ਨਹੀਂ । ਸੁੰਦ੍ਰਤਾ ਇਕ ਇਲਾਹੀ ਜਲਵਾ ਹੈ, ਕਦੇ ਤੇਰੇ ਵਿਚੋਂ ਝਾਤੀਆ ਮਾਰਦੀ ਹੈ ਕਦੇ ਵਹਿੰਦੇ ਪਾਣੀਆ ਵਿਚੋਂ ਝਾਕੇ ਦੇਦੀ ਹੈ, ਕਦੇ ਪਹਾੜਾ ਵਿਚੋ ਉੱਮਲ ਉੱਮਲ ਪੈਦੀ ਹੈ. ਕਦੇ ਬਨਸਪਤ ਵਿੱਚੋਂ ਮੌਲ ਉੱਠਦੀ ਹੈ, ਕਦੇ ਬਿਜਲੀ ਦੀ ਡਰਾਉਣੀ ਗੜਗੱਜ ਵਿੱਚੋਂ ਤਰ ਆਉਦੀ ਹੈ, ਕਦੇ ਗਲੇ ਦੀਆ ਨਾਲੀਆ ਤੇ ਸਾਜਾ ਦੀਆ ਤਾਰਾ ਤੋਂ ਪ੍ਰਕਾਸ ਪਾਂਦੀ ਹੈ, ਕਦੇ ਮੈਦਾਨ ਜੰਗ ਦੇ ਗੋਲਿਆ ਵਿਚੋਂ ਕੂਕ ਦੇ ਜਾਦੀ ਹੈ, ਕਦੇ ਸੰਗਮਰਮਰ, ਕਦੇ ਗੱਤੇ ਕਾਗਤ, ਰੰਗ ਕਦੇ ਅੱਖਰ, ਵਾਕ ਭਾਵ ਵਿੱਚੋ ਪਈ ਦਰਸ਼ਨ ਦੇਂਦੀ ਹੈ, ਕਦੇ ਸੁੰਦ੍ਰੀਆ ਦੇ ਨੈਣਾਂ ਵਿਚੋ ਪਲਕਾਰੇ ਮਾਰਦੀ ਹੈ, ਕਦੇ ਸੋਹਣਿਆ ਮੁਛੈਹਾਰਿਆ ਤੇ ਬਾਂਕੀਆਂ ਨੁਹਾਰਾਂ ਵਿਚੋਂ ਫੁਟ ਫੁਟ ਨਿਕਲਦੀ ਹੈ । ਸੁੰਦ੍ਰਤਾ ! ਤੂੰ ਸਥੂਲ ਸੈ ਨਹੀ ਪਰ ਸਥੂਲ ਟਿਕਾਣਿਆਂ ਤੇ ਜਲਵੇ ਮਾਰਦੀ ਹੈ, ਤੂੰ ਦੈਵੀ ਹੈ ਕਿ ਦੈਵ ਹੈ, ਤੂੰ ਆਪ ਹੈਂ ਕਿ ਆਪੇ ਦਾ ਪ੍ਰਕਾਸ ਹੈ ? ਦੇਖ । ਇਕ ਸਿਆਣਾ ਪਿਆ ਆਖਦਾ ਹੈ ਕਿ ਜੋ ਸ਼ੈ ਲਾਭਦਾਇਕ ਹੈ ਉਹੀ ਸੁੰਦਰ ਹੈ । ਪਰ ਤੇਰੇ ਰਸੀਏ ਜਾਣਦੇ ਹਨ ਕਿ ਨਹੀਂ ਤੂੰ ਕੋਈ ਅਰਸ਼ਾ ਦੀ ਵੱਖਰੀ ਹੀ ਮਹਾਰਾਣੀ ਹੈ । ਜਿਸ ਮਨ ਵਿੱਚ ਗਰਜ਼ ਹੈ, ਜਿਸ ਵਿੱਚ ਲੋੜ ਉਸਨੂੰ 'ਲਾਭਦਾਇਕ ਸੁੰਦਰ' ਹੋਊ, ਜਿਨ੍ਹਾਂ ਨੂੰ ਲੋੜ ਨਹੀਂ, ਚਾਹ ਨਹੀਂ, ਓਹ ਅਸਲ ਤੇਰੇ ਸਰੂਪ ਦੇ ਜਾਣੂੰ ਹਨ । ਤੂੰ ਤਾ ਆਪਣੇ ਆਪ ਵਿਚ ਮੁਕੰਮਲ ਦੇਵੀ ਹੈਂ । ਤੇਰੇ ਟਿਕਾਣੇ ਫਕੀਰਾਂ, ਕਵੀਸ਼ਰਾ, ਗਵੱਯਾ, ਚਿੱਤ੍ਰਕਾਰਾਂ ਤੇ ਸੰਗਤ੍ਰਿਾਸ਼ਾਂ ਦੇ ਅੰਦਰ ਹਨ । ਤੂੰ ਆਪਨੇ ਝਲਕਾਰੇ ਨਾਲ ਇਕ ਵੇਰ ਤਾ ਪਾਰਲੋਕਕ ਰਸ ਦਾ ਝੂਟਾ ਦੇ ਜਾਂਦੀ ਹੈ । ਤੇਰਾ ਲਸ਼ਕਾਰਾ ਵੱਜਦਿਆ ਚਿੱਤ ਆਪਣੇ ਵਿਚ ਕੱਠਾ ਹੋ ਕੇ ਆਪ ਦੇ ਰਸ ਵਿਚ ਟੁੱਬੀ ਲਾ ਲੈਂਦਾ ਹੈ । ਤੂੰ ਵਹਿਮ ਦੀ ਸ਼ੈ ਨਹੀ, ਤੂੰ ਖਯਾਲ ਦੇ ਭਰਮ ਦੀ ਭਨਾਵਟ ਨਹੀਂ, ਤੂੰ ਪਾਰਲੇ ਦੇਸ਼ ਦੀ ਫਰਿਸ਼ਤਾ ਹੈ । ਇਸ ਸੰਸਾਰ ਤੋਂ ਅੱਗੇ ਜਿਨ੍ਹਾਂ ਨੂੰ ਕੁਝ ਨਹੀਂ ਦਿਸਦਾ ਤੂੰ ਉਨ੍ਹਾਂ ਨੂੰ ਦਸਦੀ ਹੈਂ ਕਿ ਆਹ ਤੱਕੋ ਅੱਗੇ ਦਾ ਦਰਸਨ । ਲੋਕੀ ਸਮਝਦੇ ਹਨ ਕਿ ਸੁੰਦਰਤਾ ਜਿਨ੍ਹਾਂ ਪਦਾਰਥਾਂ ਯਾ ਸਥੂਲ ਸਮਾਨਾ ਤੋਂ ਝਲਕੇ ਮਾਰਦੀ

ਹੈ, ਇਹ ਉਨ੍ਹਾਂ ਦਾ ਕੋਈ ਗੁਣ ਯਾ ਖਾਸੀਅਤ ਹੈ, ਕੋਈ ਸਮਝਦੇ ਹਨ ਕਿ ਕ੍ਰਮ ਵਾਰ ਇਕੱਤ੍ਰਤਾ ਤੋਂ ਸੁੰਦਰਤਾ ਪੈਦਾ ਹੁੰਦੀ ਹੈ, ਬਾਜੇ ਸਮਝਦੇ ਹਨ ਕਿ ਸੁੰਦਰਤਾ ਕੇਵਲ ਆਪਣਾ ਭਾਵ ਮਾਤ੍ਰ ਹੈ। ਸੁੰਦਰਤਾ ਸਭ ਕੁਛ ਹੁੰਦੀ ਹੋਈ ਇਨ੍ਹਾਂ ਦੀ ਮੁਥਾਜ ਨਹੀਂ, ਤੇ ਜੋ ਬੀ ਸੁੰਦਰਤਾ ਦੇ ਲਛਣ ਕਹੋ ਅਜੇ ਕੁਝ ਬਾਕੀ ਰਹਿ ਜਾਂਦਾ ਹੈ। ਸੁੰਦਰਤਾ ਪਦਾਰਥਾਂ ਰੂਪ ਵਾਲੇ ਸਮਾਨਾਂ ਯਾ ਸਥੂਲ ਆਸਰਿਆਂ ਤੇ ਖੇਡਦੀ ਦਿਸਦੀ ਹੈ, ਪਰ ਹੈ ਇਹ ਕਿਸੇ ਹੋਰ ਦੇਸ ਦੀ ਦੇਵੀ। ਇਸਦਾ ਅਸਰ ਜਦ ਵੱਜਦਾ ਹੈ ਤਦ ਰਸ ਪੈਂਦਾ ਹੈ, ਉਹ ਰਸ ਚਿਤ ਨੂੰ ਸੋਚਾਂ ਦੇ ਮੰਡਲ ਤੋਂ ਕਢ ਲੈਂਦਾ ਹੈ। ਇਕ ਵੇਰ ਤਾਂ ਰਸ ਵਿਚ ਲੀਨਤਾ ਐਸੀ ਕਰਦਾ ਹੈ ਕਿ ਸੋਚ, ਵਿਚਾਰ, ਪ੍ਰਤੀਤੀ, ਖਯਾਲ ਸਭ ਗੁੰਮ ਹੋ ਜਾਂਦੇ ਹਨ, ਸਮਾਧੀ ਹੋ ਜਾਦੀ ਹੈ। ਭਾਵੇਂ ਬਿਜਲੀ ਦੇ ਲਸ਼ਕਾਰੇ ਵਾਂਗੂ ਇਹ ਛਿਨ ਦਾ ਭੀ ਹਜ਼ਾਰਵਾਂ ਹਿੱਸਾ ਠਹਰੇ, ਪਰ ਅਸਰ ਇਹੋ ਪਾਦੀ ਹੈ। ਹਾਂ ਜੀ ਸੁੰਦਰਤਾ ਦਾ ਝਲਕਾ ਇਕ ਚਸੇ ਵਿੱਚ 'ਰਸ ਮੰਡਲ' ਦਾ ਹੁਲਾਰਾ ਦੇ ਜਾਂਦਾ ਹੈ। ਉਹ ਹੁਲਾਰਾ ਚਿੱਤ ਨੂੰ ਸਾਰੇ ਦਿੱਸਣ ਵਾਲੇ ਨਜ਼ਾਰੇ ਤੋਂ ਤ੍ਰੋੜ ਕੇ ਆਪਣੇ ਸਰੂਪ ਵਿਚ–ਦੇਖਣ ਹਾਰ ਨੂੰ ਦੇਖਣ ਹਾਰ ਵਿੱਚ – ਜੋੜ ਜਾਂਦਾ ਹੈ। ਓਹ – ਅੱਖ ਫਰਕਣ ਜਿੰਨੇ ਚਿਰ ਵਿਚ – ਉਸ ਰਸ ਦਾ ਝਲਕਾ ਮਾਰ ਜਾਦਾ ਹੈ, ਜੋ ਅੱਖਾ, ਨੱਕ, ਜੀਭ ਤੇ ਸਰੀਰ ਦੇ ਰਸ ਤੋਂ ਵੱਖਰਾ ਛੇਵਾਂ ਰਸ ਹੈ ਜੋ ਅੰਦਰਲੇ ਦੇਖਣ ਹਾਰ ਦੇ ਦੀਸਣ ਹਾਰ ਤੋਂ ਛਟਿਆ ਆਪੇ ਵਿਚ ਆਯਾ ਖੁਲ੍ਹਦਾ ਹੈ ਤੇ ਦਸਦਾ ਹੈ ਕਿ ਦੇਖ :

ਜੇਤੇ ਘਟ ਅੰਮ੍ਰਿਤ ਸਭ
ਹੀ ਮੈਂ ਭਾਵੈ ਤਿਸੈ ਪਿਆਈ

ਘਰ ਦੇ ਅੰਦਰ ਬੈਠਿਆਂ ਬਾਜ਼ਾਰ ਵਿਚੋਂ ਸੁੰਦਰ ਧੂਨੀ ਵਾਜਿਆਂ ਤੂਤੀਆਂ ਦੀ ਆਉਂਦੀ ਹੈ, ਰਾਗ ਦੀ ਸੁੰਦਰਤਾ ਸਾਡੇ ਮਨ ਉੱਤੇ ਅਸਰ ਕਰਦੀ ਹੈ, ਮਨ ਆਪਣੇ ਵਿਚ ਕੱਠਾ ਹੋ ਜਾਦਾ ਹੈ, ਨੈਣ ਮੁੰਦ ਜਾਂਦੇ ਹਨ, ਰਸ ਆ ਜਾਂਦਾ ਹੈ। ਰਾਗ ਦੀ ਸੁੰਦਰਤਾ ਨੇ ਚਿੱਤ ਨੂੰ ਚਿੱਤ ਵਿਚ ਜੋੜ ਦਿੱਤਾ ਹੈ, ਬ੍ਰਿਤੀ ਚੜ੍ਹ ਗਈ ਹੈ। ਪਰ ਸਾਡਾ ਸੁਭਾਵ ਵੈਰੀ ਹੈ, ਦਿੱਸਣ ਵਾਲੇ ਪਦਾਰਥਾਂ ਦਾ ਅਤਿ ਪਯਾਰਾ ਹੋ ਚੁਕਾ ਹੈ। ਰਾਗ ਦੀ ਸੁੰਦਰਤਾ ਨੇ ਚਿੱਤ ਨੂੰ ਕਠਿਆਂ ਕੀਤਾ ਤੇ ਰਸ ਦਿੱਤਾ ਸੀ, ਉਸ ਨੂੰ ਛੱਡ ਬਾਹਰ ਭੱਜੀਦਾ ਹੈ, ਬਾਰੀਆਂ ਖੋਹਲ ਕੇ ਵਾਜੇ ਵਜਾਣ ਵਾਲੀਆਂ ਨੂੰ ਲੱਕੜ ਚਮ ਦੇ ਢੋਲਾਂ ਤੂਤੀਆਂ ਨੂੰ ਤੱਕੀਦਾ ਹੈ, ਤੇ ਇਸ ਤੱਕਣ ਵਿੱਚ ਦ੍ਰਿਸ਼ਟਮਾਨ ਵਿਚ ਲੱਗ ਜਾਈਦਾ ਹੈ ਸੁੰਦਰਤਾ ਦਾ ਜੋ ਅਸਰ 'ਰਸ ਮੰਡਲਾਂ' ਵਿੱਚ-ਲੈ ਜਾਣਾ ਸੀ, ਅੰਤਰ ਮੁਖ ਸੁਆਦ ਵਿੱਚ ਡੋਬਣਾ ਸੀ, ਓਹ ਲਈਦਾ ਹੈ। ਜੋ ਸੁੰਦ੍ਰਤਾ ਦੇ ਝਲਕਾਰੇ ਦੇ ਵੱਜਦੇ ਸਾਰ ਤ੍ਰਿਖੇ ਵੇਗ ਨਾਲ ਲੰਘ ਜਾਣ ਵਾਲਾ ਰਸ ਰੂਪ ਅਸਰ ਹੁੰਦਾ ਹੈ, ਜੋ ਆਪੇ ਨੂੰ ਜੋੜ ਜਾਂਦਾ ਹੈ, ਜੇ ਉਸਦਾ ਹੀ ਅਸੀਂ ਲਾਭ ਉਠਾਈਏ ਤਾਂ ਸਮਾਧੀ ਕਹੋ, ਲੀਨਤਾ ਕਹੋ, ਪਰਮ ਸੁਖ ਕਹੋ, ਪਾ ਲਈਏ। ਪਰ ਅਸੀਂ ਸੁੰਦਰਤਾ ਪ੍ਰਕਾਸਨ ਵਾਲੇ ਪਦਾਰਥਾ ਵਲ ਦੌੜਦੇ ਹਾਂ, ਜਿਥੇ ਸੁੰਦ੍ਰਤਾ

ਵਸਦੀ ਦਿਸਦੀ ਹੈ; ਉਨ੍ਹਾਂ ਟਿਕਾਵਿਆਂ ਨੂੰ ਕਾਬੂ ਕਰਨ ਤੇ ਭੋਗਣ ਵਲ ਲਗਦੇ ਹਾਂ, ਸੋ ਐਸਾ ਕਰਨ ਵਿੱਚ ਦ੍ਰਿਸ਼ਟਮਾਨ ਵਿੱਚ ਵਧੀਕ ਫਸਦੇ ਹਾਂ, ਦ੍ਰਿਸ਼ਟਮਾਨ ਬਿਨਸਦਾ ਹੈ, ਵਿਛੜਦਾ ਹੈ, ਬਦਲਦਾ ਹੈ, ਤਦੋਂ ਦ੍ਰਿਸ਼ਟਮਾਨ ਦੇ ਪ੍ਰੇਮੀ ਨੂੰ ਸੁਖ ਦੀ ਥਾਂ ਦੁਖ ਹੁੰਦਾ ਹੈ। ਜੇ ਕਦੇ ਬੰਦੇ ਨੂੰ ਏਹ ਸਮਝ ਪੈ ਜਾਵੇ ਕਿ ਹਰ ਪ੍ਰਕਾਰ ਦੀ ਸੁੰਦਰਤਾ 'ਕਲਯਾਨ ਕਾਰੀ' ਤਾਕਤ ਹੈ, ਮੁਕਤੀ ਦਾਤਾ ਹੈ, ਰਸ ਦਾਤਾ ਹੈ, ਸੋਚ ਦੇ ਮੰਡਲ ਵਿੱਚੋਂ ਖਲਾਸੀ ਦੇ ਕੇ ਰਸ ਦੇ ਮੰਡਲ ਵਿਚ ਲੈ ਜਾਣ ਵਾਲੀ ਦੇਵੀ ਹੈ ਤਾਂ ਕਲਯਾਣ ਖੱਬੇ ਹੱਥ ਦੀ ਖੇਡ ਹੈ।

* * * * *

ਸਾਹਿਤਯ ਪੁਸਤਕਾਂ ਲਿਖਣ ਨਾਲ ਨਹੀਂ ਬਣਦਾ, ਦੂਸਰੀਆ ਬੋਲੀਆਂ ਥੀ ਪਰਾਈਆ ਰਚਨਾਂ ਦੇ ਉਲਥੇ ਕਰਣ ਨਾਲ ਨਹੀਂ ਉੱਨਤ ਹੋ ਸਕਦਾ। ਘਰ ਘਰ ਗਲੀ ਗਲੀ ਮਾਹਵਾਰੀ ਯਾ ਹਫਤੇਵਾਰ ਯਾ ਰੋਜਾਨਾ ਅਖਬਾਰਾਂ ਦੇ ਵਿੱਚ ਕੂੜਾ ਕਰਕਟ ਛਾਪਣਾ, ਰੋਜ਼ਾਨਾ ਜ਼ਿੰਦਗੀ ਦੇ ਝਗੜੇ ਫਸਾਦ ਝੇੜੇ ਰੌਲੇ, ਬਿਖਰੀਆਂ ਤੇ ਖਿੰਡੀਆ ਸੁਰਤਾਂ ਦੀਆ ਬੇਚੈਨੀਆਂ ਨੂੰ ਅਕਲੀ ਉਕਸਾਵਟਾਂ ਦੇ ਰੂਪ ਵਿਚ ਅੰਕਿਤ ਕਰ ਕਰ ਕਦੀ ਉਨ੍ਹਾਂ ਨੂੰ ਕਵਿਤਾ ਦਾ ਲਕਬ ਦੇ ਬਾਹਰ ਟੋਰਨਾ, ਕਦੀ ਪ੍ਰਸਤਾਵ, ਕਦੀ ਲੇਖ ਆਖ ਪਾਣੀ ਉੱਪਰ ਲਕੀਰਾਂ ਵਾਂਗ ਵਾਹ ਠੇਹਲਣਾ। ਇਸ ਸਭ ਸਾਹਿਤਜ ਸੁੱਚੇ ਸਾਹਿਤਜ ਦੀ ਉੱਨਤੀ ਵਿਚ ਪੱਥਰ ਡਾਹਵਣ ਦਾ ਕੰਮ ਕਰਨਾ ਹੈ।

ਅਸਲੀ ਤੇ ਸੁੱਚਾ ਸਾਹਿਤਜ ਮਹਾਤਮਾਂ ਲੋਕਾ ਦੇ ਅੰਮ੍ਰਿਤ ਬਚਨ ਹੁੰਦੇ ਹਨ, ਬੰਦੇ ਜਿਸ ਕੌਮ ਵਿਚ ਪੈਦਾ ਹੋਣ ਉਸ ਵਿਚ ਸਾਹਿਤਜ ਦਾ ਧਨ, ਆਪਮੁਹਾਰਾ ਮੀਹ ਵਾਂਗ ਵਰ੍ਹਦਾ ਹੈ। ਜਿਸ ਤਰਾਂ ਉੱਚੇ ਮਹਿਲਾ ਨਾਲ ਕੋਈ ਕੌਮ ਉੱਚੀ ਨਹੀ ਹੁੰਦੀ। ਜੇ ਉਹਦੇ ਬੰਦੇ ਵੱਡੇ ਦਿਲਾਂ ਵਾਲੇ ਉੱਚੀਆ ਸੁਰਤਾ ਵਾਲੇ ਹੋਣ ਤੇ ਭਾਵੇਂ ਕੱਖਾ ਦੀਆਂ ਝੁਗੀਆ ਵਿਚ ਰਹਿਣ, ਉਹ ਕੌਮ ਨੂੰ ਵੱਡਾ ਤੇ ਉੱਚਾ ਕਰਦੇ ਹਨ, ਇਸੀ ਤਰ੍ਹਾ ਸਾਹਿਤਜ ਵੀ ਉਨ੍ਹਾਂ ਮਹਾਂ ਪੁਰਖਾਂ ਦੇ ਪ੍ਰਛਾਵਿਆਂ ਵਿਚ ਪਲਦਾ ਹੈ। ਪੰਜਾਬੀ ਸਾਹਿਤਯ ਜੋ ਹੈ ਸੋ ਫ਼ਕੀਰਾਂ, ਗੁਰੂ ਪਿਆਰਿਆਂ, ਸੁਰਤੀ ਪੁਰਖਾਂ ਦੇ ਵਚਨ ਹਨ, ਤੇ ਉਹ ਇਸ ਤਰਾਂ ਦਾ ਤੀਰ ਬਰਸਾਉਣਾ ਸਾਹਿਤਜ ਹੈ ਕਿ ਜਿਹੜਾ ਇਹਦਾ ਜਾਣੂ ਹੋਯਾ ਉਸ ਨੂੰ ਹੋਰ ਕੋਈ ਬੋਲੀ ਭਾਂਦੀ ਨਹੀਂ। ਤੇ ਪੰਜਾਬੀ ਸਾਹਿਤਜ ਦੇ ਬਾਣ ਪਿਆਰ ਭਰੇ ਕਲੇਜਿਆਂ ਨੂੰ ਵਿਨ੍ਹਦੇ ਹਨ ਅਰ ਪਿਆਰ ਦੇ ਛੇਕ ਵੀ ਕਰਦੇ ਹਨ ਅਰ ਪਿਆਰ ਦੇ ਜ਼ਖਮਾ ਨੂੰ ਵੀ ਭਰਦੇ ਹਨ।

ਇਸ ਸਾਹਿਤਜ ਦੀ ਉੱਨਤੀ ਫਕੀਰ ਦਿਲਾਂ ਦੇ ਡੂੰਘੇ ਤੇ ਅਸਗਾਹ ਵਹਿਣਾਂ ਵਿੱਚ ਹੈ, ਉਹ ਵਹਿਣ ਪੈਣ, ਮਾਮਲੇ ਦਰਪੇਸ਼ ਆਣ, ਕਦੀ ਕਿਸੀ ਦੇ ਦੀਦਾਰ ਹੋਣ, ਨੈਣ ਨਾਲ ਹੋਣ, ਦਿਲ ਨੂੰ ਅਣੀਆਲੇ ਤੀਰ ਚੁਭਣ, ਅਧੇ ਅੰਦਰ ਹੋਣ ਅਧੇ ਬਾਹਰ, ਵਢਿਆ ਵਢੇ ਨਾ ਜਾਣ, ਪੀੜ ਹੋਵੇ, ਤੁਣਕੇ ਵਜਣ, ਤੇ ਉਨ੍ਹਾ ਜੀਵਨ ਦੇ ਪਿਆਰ ਤਜਰਬਿਆ,

ਉੱਚੀਆਂ ਨੀਂਦਰਾਂ ਤੇ ਦਿਲ ਦੀਆ ਚੀਖਾ ਤੇ ਕਸੀਸਾ ਵਿੱਚ ਦੀ ਕੋਈ ਨਵੇਂ ਆਵਾਜ਼ ਮਾਰਨ, ਉਹ ਮਿੱਠੇ ਪਿਆਰ ਰਾਗ ਦੇ ਆਪਮੁਹਾਰੇ ਅਲਾਪ, ਪੰਛੀ ਵਤ, ਫੁੱਲ ਦੇ ਚੁੱਪ-ਰੰਗ-ਅਲਾਪ, ਸੁਗੰਧ ਰਾਗ ਵਾਂਗ, ਕੋਈ ਰਚਨਾ, ਕੋਈ ਇਲਾਹੀ ਰੰਗ, ਕਦੀ ਕਦੀ ਕਿਧਰੋਂ ਉਪਜੇ, ਹਾ ਉਪਜੇ ਬਣਾਈ ਨਾ ਜਾਵੇ, ਉਹ ਸੁੱਚੇ ਸਾਹਿਤ੍ਯ ਦਾਸਮਾਂ ਬੰਨ੍ਹੇ।

ਪਰ ਕਿਥੇ ? ਜਿਥੇ ਕੰਡਿਆਂ ਨੂੰ ਪਾਲਿਆ ਜਾਵੇ, ਫੁੱਲਾਂ ਨੂੰ ਸੁਕਾਇਆ ਜਾਵੇ, ਖੁਦਗਰਜ਼ੀ, ਲਾਲਚ, ਮੁਹਰੇ ਹੋ ਸ਼ੋਰ ਪਾਣ, ਕਵੀ ਬਣਨ, ਸਾਹਿਤ੍ਯ ਆਚਾਰਯ ਅਖਵਾਣ ਨਿਰੇ ਅਖਵਾਣ ਲਈ ਲੋਕਾ ਦੀ ਸੁਰਤਾਂ ਮਲੀਨ ਅਰ ਚੰਚਲ ਹੋਣ, ਉਥੇ ਸਾਹਿਤ੍ਯ ਦਾ ਰੰਗ ਕਿੱਥੇ ?

ਹਰ ਇਕ ਕੌਮ ਦਾ ਆਪਣਾ ਆਪਣਾ ਸਾਹਿਤ੍ਯ ਹੁੰਦਾ ਹੈ। ਅੰਗ੍ਰੇਜ਼ੀ ਸਾਹਿਤ੍ਯ ਬਹੁਤ ਕਰਕੇ ਪੋਲੀਟੀਕਲ ਇਤਹਾਸ, ਤੇ ਜੰਗ ਲੜਾਈ. ਤੇ ਕੌਮਾਂ ਨੂੰ ਫਤਹ ਕਰ ਉਨ੍ਹਾ ਨੂੰ ਕਿਸ ਤਰ੍ਹਾਂ ਹਕੂਮਤ ਤੇ ਕਾਨੂੰਨ ਵਿਚ ਰੱਖਣਾ, ਕਾਨੂੰਨ ਆਦਿ ਦਾ ਬਣਿਆ ਹੈ। ਜਿਹੜੇ ਪਾਰਖੀ ਬੰਦੇ ਹਨ ਉਹ ਵੇਖਦੇ ਹਨ ਕਿ ਅੰਗ੍ਰੇਜੀ ਬੋਲੀ ਵਿੱਚ ਕੋਈ ਲਿਰਕ ਤੇ ਸੁੱਚਾ ਰੋਮੈਂਟਿਕ ਸਾਹਿਤ੍ਯ (Lyrical and Romantic Literature) ਹੀ ਨਹੀਂ। ਨਾਟਕ ਚੇਟਕ ਚੰਚਲ ਜਿਹੇ ਲੜਨ ਭਿੜਨ ਤੇ ਦੂਜੀਆ ਕੌਮਾ ਨੂੰ ਵਾਹੁਣ ਵਾਲੀਆਂ ਬੇਚੈਨ ਸੁਰਤਾ ਨੂੰ ਰਤਾਕੁ ਠੰਢ ਪਾਣ ਦੇ ਸਾਮਾਨ ਹਨ। ਅੰਗ੍ਰੇਜ਼ੀ ਸਾਹਿਤਯ ਥੀਂ ਪਹਿਲਾ ਰੋਮਨ ਐਮਪਾਇਰ ਵਿੱਚ ਵੀ ਇਹੋ ਜਿਹੀਆ ਖੇਡਾ ਦਾ ਸਾਹਿਤਯ ਸੀ ਤੇ ਇਹੋ ਕੁਛ (Lyric) ਸੀ ਕਿ ਕਵੀ ਅਮੀਰਾ ਦੇ ਮੇਜ਼ਾ ਪਰ ਅਕੱਠੇ ਹੁੰਦੇ ਹਨ ਤੇ ਸੁਹਣੀਆ ਗਹਿਣੇ ਕੱਪੜੇ ਪਾਏ ਸਜੀਆ ਧਜੀਆ ਅਮੀਰ ਸਵਾਣੀਆ ਦੇ ਪ੍ਰਚਾਵੇ ਖਾਤਰ ਤੁਕਬੰਦੀ ਕਰਦੇ ਹਨ ਤੇ ਜਿਹੜੇ ਕਿਸੀ ਸਵਾਣੀ ਨੂੰ ਭਾ ਜਾਣ ਉਨ੍ਹਾ ਦੀ ਇਜ਼ਤ ਹੁੰਦੀ ਸੀ। ਇਉ ਰੋਮਨ ਐਮਪਾਇਰ ਵਿਚ ਕੰਡਿਆ ਨੂੰ ਪਾਣੀ ਲਾ ਲਾ ਪਾਲਦੇ ਹਨ। ਫੁੱਲਾ ਦੀ ਇਹੋ ਜਿਹੀਆ ਕੌਮਾ ਵਿੱਚ ਕੋਈ ਪੁੱਛ ਨਹੀਂ ਹੁੰਦੀ।

ਅਮਰੀਕਾ ਵਿਚ ਇਹੋ ਜਿਹੀ ਤਿਜਾਰਤੀ ਹਲ ਚਲ ਹੈ ਕਿ ਟਿਕਾ ਦਾ ਉਥੇ ਵੀ ਕੋਈ ਸਾਹਿਤ੍ਯ ਪੈਦਾ ਨਹੀਂ ਹੋਇਆ। ਇਕ ਅਧ ਬੰਦਾ ਹੋਇਆ ਹੈ. ਐਮਰਸਨ ਨੇ ਕੁਛ ਅਨੁਭਵੀ ਪ੍ਰਸਤਾਵ ਲਿਖੇ, ਤੇ ਪੇਡ ਦੇਖੇ, ਉਹਦੇ ਖਿਆਲ ਲੈ ਲੈ ਟਰਾਈਨ ਜਿਹੇ ਬੰਦਿਆਂ ਨੇ ਕਲਮਾਂ ਸਵਾਰ ਸਵਾਰ ਸੋਹਣੇ ਸੋਹਣੇ ਫਿਕਰੇ ਪਏ ਘੜੇ, ਤੇ ਘੜ ਘੜ ਪੋਥੀਆ ਬਣਾਈਆਂ ਤੇ ਲਖਾ ਦੀ ਤਾਅਦਾਦ ਵਿਚ ਵੇਚੀਆ, ਹਾ ਜੀ ਵੇਚੀਆਂ। ਐਮਰਸਨ ਨੂੰ ਉਨ੍ਹਾਂ ਵੇਚਿਆ, ਉਸ ਵਿਚਾਰੇ ਨੂੰ ਇਕ ਵਿਆਖਯਾਨ ਲਈ ਦੋ ਡਾਲਰ ਤੇ ਉਹਦੇ ਘੋੜੇ ਵਾਸਤੇ ਦਾਣਾ ਮੂੰਹ ਚੜ੍ਹਕੇ ਮੰਗ ਕੇ ਮਿਲਦਾ ਸੀ। ਸੋ ਅਮਰੀਕਾ ਵਿਚ ਵੀ ਪੰਜਾਬੀ ਦੇ ਪਾਏ ਦਾ ਲਿਰੱਕ ਸਾਹਿਤਯ ਹਾਲੇਂ ਤਕ ਨਹੀ ਉਪਜ ਸਕਿਆ, ਬਣਾਇਆ ਬਹੁਤ ਕੁਛ ਪਰ ਉਪਜ ਨਹੀ ਸਕਿਆ।

ਜਰਮਨ ਸਾਹਿਤ੍ਯ ਵਿੱਚ ਅਜੀਬ ਪੰਜਾਬੀ ਵਰਗਾ ਲਿਰੱਕ ਸਾਹਿਤ੍ਯ ਹੈ। ਉਹੋ

ਜਿਹੇ ਕਲਵਲ ਬੰਦਿਆਂ ਨੇ ਏਹ ਤੇ ਉਨ੍ਹਾਂ ਆਪਣੇ ਹੱਡ ਬੀਤੀਆਂ ਗੱਲਾਂ ਲਿਖੀਆਂ। ਫਰਾਂਸੀਸੀ ਵਿਚ ਵੀ ਪੰਜਾਬੀ ਵਰਗਾ ਲਿਰੱਕ ਸਾਹਿਤ੍ਯ ਹੈ।

ਇਕ ਅਜੀਬ ਕੁਛ ਰੂਹ ਦੇ ਲਗਾਓ ਦੀ ਖੇਡ ਦੀ ਗੱਲ ਹੈ। ਪਰ ਜੋ ਸਾਹਿਤਯ ਰੰਗ ਕਵਿਤਾ ਵਿਚ ਰਾਣਾ ਸੂਰਤ ਸਿੰਘ ਜੀ ਦੇ ਕਰਤਾ ਜੀ ਨੇ ਆਪਣੀਆਂ ਇਕ ਇਕ ਇਕਲੋਤਰੀਆਂ ਛੋਟੀਆਂ ਕਵਿਤਾਵਾਂ ਵਿੱਚ ਭਰਿਆ ਹੈ, ਉਸ ਤਰਾਂ ਦਾ ਰੰਗ ਜਾਪਾਨ ਦੇ ਲਿਰੱਕ ਸਾਹਿਤ੍ਯ ਵਿਚ ਹੈ, ਪੰਛੀਆ, ਬੂਟਿਆਂ, ਪੱਥਰਾਂ, ਦਰਯਾਵਾਂ, ਤੇ ਕੁਦਰਤ ਦੇ ਜਲਵਿਆਂ ਤੇ ਪਰਛਾਵਿਆਂ ਵਿੱਚ ਦੀ ਉਹ ਇਲਾਹੀ ਪਰੀਤ ਤੀਰ ਪ੍ਰੋਤੇ ਦਰਦ ਦੇ ਜੋ ਵਚਨ ਨਿਕਲੇ ਹਨ, ਉਹ ਜਾਪਾਨੀ ਲਿਰੱਕ ਪੋਇਟਰੀ ਦੇ ਸਾਂਝੇ ਹਨ ਤੇ ਸਹਿਜ ਸੁਭਾ ਉਪਜੇ ਹਨ।

ਸਾਡੇ ਆਪਣੇ ਮੁਲਕ ਵਿਚ ਉਹ ਸਭ ਸਾਹਿਤ੍ਯ ਪੰਜਾਬੀ ਨਾਲ ਆਣ ਟੱਕਰ ਖਾਂਦੇ ਹਨ ਜਿਨ੍ਹਾਂ ਵਿਚ ਭਗਤੀ ਭਾਵ ਹੈ। ਸਾਸਤ੍ਰਿਕ ਸਾਹਿਤ੍ਯ ਦਾ ਪੁਰਾਣਾ ਤਰੀਕਾ ਕੋਈ ਜੀਆਦਾਨ ਦੇਣ ਵਾਲੀ ਚੀਜ਼ ਨਹੀ ਤੇ ਉਸ ਤਰਾ ਦੀਆ ਜਿੰਨੀਆਂ ਪੁਸਤਕਾਂ ਕਿਸੇ ਵੀ ਪੰਜਾਬੀ ਵਿੱਚ ਲਿਖੀਆਂ ਹਨ, ਉਹ ਪੰਜਾਬੀ ਸਾਹਿਤ੍ਯ ਦੇ ਮਰਮ ਥੀਂ ਅਣਜਾਣ ਹਨ। ਮੈਂ ਉੱਪਰ ਕਹਿ ਆਇਆ ਹਾਂ ਕਿ ਹਰ ਇਕ ਮੁਲਕ ਤੇ ਕੌਮ ਦਾ ਸਾਹਿਤਯ ਆਪਣੇ ਵੱਖਰੇਪਨ ਵਿਚ ਹੋ ਕੇ ਸੁਗੰਧਿਤ ਹੋ ਸਕਦਾ ਹੈ, ਜੇ ਪੰਜਾਬੀ ਹੁਣ ਅੰਗ੍ਰੇਜ਼ੀ ਸਾਹਿਤਯ ਦੀ ਨਕਲ ਕਰੇ ਤਦ ਭਾਵੇਂ ਕੁਛ ਬਣ ਜਾਵੇ ਨਹੀਂ ਤਾਂ ਸਾਹਿਤ੍ਯ ਮਰ ਜਾਵੇਗਾ। ਹਰ ਕੌਮ ਦਾ ਸਾਹਿਤ੍ਯ ਉਹਦੀ ਜੀਨਅਸ ਦਾ ਸਹਿਜ ਸੁਭਾ ਉਪਜਿਆ ਪ੍ਰਕਾਸ਼ ਹੁੰਦਾ ਹੈ। ਸੋ ਪੰਜਾਬੀ ਸਿਰਫ ਗੁਰਮੁਖੀ ਫਕੀਰੀ ਰੰਗ ਵਿੱਚ ਸੋਭਾ ਪਾ ਸਕਦੀ ਹੈ। ਬੁਲ੍ਹੇ ਸ਼ਾਹ ਨੂੰ ਗੁਰਮੁਖੀ ਮੁਰਸ਼ਦੀ ਰੰਗ ਲੱਗਾ, ਇਸ ਮੰਦਰ ਦੀ ਉਸਾਰੀ ਉਸ ਕੀਤੀ, ਵਾਰਸ ਸ਼ਾਹ ਨੂੰ ਕੁਛ ਥੋੜ੍ਹਾ ਫਕੀਰੀ ਦਾ ਠਰਕ ਹੋਇਆ ਉਹ ਵੀ ਇਸੀ ਵਿੱਚ ਗਾ ਉੱਠਿਆ। ਕਾਦਰਯਾਰ ਆਦਿਕ ਸਭ ਫਕੀਰੀ ਦੇ ਠਰਕ ਵਾਲੇ ਬੰਦੇ ਸਨ। ਜਿਨ੍ਹਾਂ ਵਿੱਚ ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਬੀਰ ਰਸ ਭਰਿਆ, ਤੇ ਸਤਿਗੁਰਾਂ ਦੇ ਨਿਮਾਣੇ ਸਿੱਖ ਸਿਪਾਹੀ ਅੰਗ੍ਰੇਜ਼ ਨਾਲ ਲੜਨ ਨੂੰ ਲਾਹੌਰੋਂ ਨਿਕਲੇ ਤੇ ਜੰਗ ਕੀਤਾ, ਉਸ ਨਜ਼ਾਰੇ ਨੂੰ ਇਕ ਅਜੀਬ ਫਕੀਰੀ ਉਦਾਸੀ ਵਿਚ ਸ਼ਾਹ ਮੁਹੱਮਦ ਨੇ ਗਾ ਦਿੱਤਾ। ਸ਼ਾਹ ਮੁਹੱਮਦ ਦਾ ਕਿੱਸਾ ਵੀ ਇਕ ਵੈਰਾਗ ਦੀ ਸੂਕਦੀ ਨੈ ਹੈ, ਗਾ ਗਾ ਕੇ ਰੋਣ ਆਉਂਦਾ ਹੈ:

ਸਾਹ ਮੁਹੱਮਦਾ ਇਕ ਸਰਕਾਰ ਬਾਝੋਂ,
ਫੌਜ਼ਾਂ ਜਿਤ ਕੇ ਅੰਤ ਨੂੰ ਹਾਰੀਆ ਨੀ।

ਸੋ ਕੰਗਾਲ ਦੁਨੀਆਂ ਦੇ ਧੰਦੇ ਵਿਚ ਫਸੀਆਂ, ਦੁਖੀ, ਚੰਚਲ, ਗੰਦੀਆਂ ਮੰਦੀਆ, ਦੁਖ ਮਿਧੀਆ ਸੁਰਤਾਂ ਦਾ ਕੰਮ ਨਹੀਂ ਕਿ ਪੰਜਾਬੀ ਸਾਹਿਤ੍ਯ ਦੇ ਮੰਦਰ ਤਕ ਅਪੜ

ਵੀ ਸਕਣ, ਅੰਦਰ ਵੜਨਾ ਕਿੱਥੇ ? ਇਹ ਪਿਆਰ ਕੁਠੀ ਮਰ ਜਾਣੀ ਸੱਸੀ ਦੀ ਬੋਲੀ ਹੈ:

ਉਠੀ ਫਜਰੀ ਪੁਨੂੰ ਨਜ਼ਰੀ ਨਹੀ ਆਇਆ।

ਜਿਸ ਕਦੀ ਪੁਨੂੰ ਰਾਵਿਆ ਹੀ ਨਹੀਂ, ਉਸ ਕੀ ਕੂਕਣਾ ਹੈ ?

ਇਸ਼ਕ ਕਰਨ ਤਲਵਾਰ ਦੀ ਧਾਰ ਕਪਣ,
ਇਹ ਕੰਮ ਨਹੀ ਭੁੱਖਿਆ ਨੰਗਿਆਂ ਦਾ।
ਇਹ ਕੰਮ ਨਹੀ ਅਣਭੰਗੀਆਂ ਦਾ,
ਇਹ ਤਾ ਕੰਮ ਹੈ ਸਿਰਾ ਥੀਂ ਲੰਘਿਆਂ ਦਾ।

ਕਦੀ ਭੈਣਾਂ ਦੇ ਭਰਾਵਾਂ ਦੇ ਵਿਜੋਗ ਵਿਚ ਕੀਰਣੇ ਸੁਣੇ ਜੇ ! ਕਦੀ ਮਾਵਾਂ ਦੇ ਪੁਤਾ ਦੇ ਸੱਲਾ ਦੀਆਂ ਚੀਕਾਂ ਸੁਣੀਆਂ ਜੇ, ਕਦੀ ਸੋਹਣੀ ਦੀ ਤਾਂਘਾਂ ਦੀਆ ਲਹਿਰਾਂ ਦੇ ਕੱਪਰ ਪੈਂਦੇ ਦੇਖੇ ਜੇ ?

ਸਾਹਿਤ੍ਯ ਬਨਾਣਾ, ਉਪਜਣਾ ਤੇ ਉਪਜਾਣਾ ਤਾ ਕਰਿਆ ਨਾ ਹੁੰਦਾ ਹੈ। ਓ ਭੋਲਿਓ ! ਅੰਗ੍ਰੇਜ਼ੀ ਦਾ, ਬੰਗਾਲੀਆ ਦਾ, ਮੁਲਾ ਮਲਵਾਣਿਆਂ ਦਾ ਕੰਮ ਹੋਵੇ ਤਾਂ ਹੋਵੇ, ਸੱਸੀ ਨੇ ਯਾ ਸੋਹਣੀ ਨੇ, ਯਾ ਸਾਹਿਬਾ ਨੇ, ਬੁਲ੍ਹੇ ਨੇ, ਯਾ ਸਾਹ ਹੁਸੈਨ ਨੇ ਸਾਹਿਤ੍ਯ ਕੀ ਬਨਾਉਣਾ ਹੈ, ਉਹ ਤਾਂ ਉਨ੍ਹਾ ਦੇ ਦਿਲ ਨੂੰ ਚੀਰ ਕੇ, ਧਰਾਂ ਨੂੰ ਫਾੜ ਕੇ, ਉਨ੍ਹਾਂ ਦੀਆ ਵਿਲੂੰਦਰੀਆ ਛਾਤੀਆ ਤੇ ਉੱਗੇ ਲਾਲ ਫੁੱਲਾਂ ਦਾ ਖੇਤ ਹੈ। ਓ ਭੋਲਿਓ ! ਸਾਹਿਤ੍ਯ ਨਾ ਉਪਜਦਾ ਹੈ, ਨਾ ਬੀਜਿਆ ਜਾਦਾ ਹੈ, ਨਾ ਬਣਦਾ ਹੈ, ਬੀ ਹਰ ਇਕ ਸੈ ਦਾ ਹੈ, ਪਰ ਸਾਹਿਤ੍ਯ ਬਿਨਾ ਬੀ ਦੇ ਮੀਹ ਵਾਂਗ ਅਰਸੋਂ ਵਰ੍ਹਦਾ ਹੈ ਤੇ ਇਕ ਇਕ ਕਤਰੇ ਵਿਚ ਲਖ ਲਖ ਬਾਗ ਹਨ।

# 8. 'ਹੰਸ ਚੋਗ' ਉਤੇ ਰੀਵੀਊ

ਪੂਰਬੀ ਦੇਸ਼ਾਂ ਵਿਚ ਸਾਡਾ ਸਾਹਿਤਯ ਅਥਵਾ ਲਿਟਰੇਚਰ ਮਨੁਖ ਹੈ ਬੰਦਾ ਹੈ, ਹਾਂ ਜੀ ਰੱਬ ਦਾ ਬੰਦਾ ਸਾਡੀ ਸੱਭਯਤਾ, ਸਾਡਾ ਸਾਹਿੱਤਯ, ਸਾਡਾ ਈਮਾਨ ਤੇ ਸਾਡੀ ਅਸਲੀ ਜਾਇਦਾਦ ਹੈ। ਪੂਰਬ ਦੇਸ਼ ਵਾਸੀਆਂ ਨੇ ਆਪਣੇ ਆਪ ਨੂੰ ਕਿਸੇ ਕਿਸੇ ਰੱਬ ਦੇ ਬੰਦੇ ਥੀਂ ਜਦ ਕਦੀ ਉਹ ਸਾਨੂੰ ਰੱਬ ਨੇ ਘੱਲਿਆ, ਕਦੀ ਭੁਲਾਯਾ ਨਹੀਂ। ਬੁਧ ਦੇਵ ਜੀ ਦੇ ਵੇਲੇ ਸਾਰਾ ਏਸ਼ੀਆ ਸੁਨਹਿਰੀ ਪੀਲੇ ਭਿਖੂ ਬਾਣੇ ਨਾਲ ਰੰਗਿਆ ਗਿਆ ਸੀ। ਅਸੀ ਕਿਸੇ ਚੰਨ ਮੂੰਹ ਉਪਰ ਵਿਕ ਜਾਣ ਵਾਲੇ ਲੋਕ ਹਾ। ਅਸੀ ਆਪਣੇ ਪ੍ਰੀਤਮ ਜੀ ਦੇ ਹੁਕਮ, ਇਸ਼ਾਰੇ, ਬਚਨ ਉਪਰ ਆਪਾ ਵਾਰਨ ਵਾਲੇ ਲੋਕ ਹਾਂ। ਸਾਡੇ ਅੰਦਰ "ਕਲਾਧਾਰੀ" ਪੂਜਾ ਦਾ ਭਾਵ ਇਨਾ ਤੀਬਰ ਤੇ ਇਕਾਗਰ ਰਹਿੰਦਾ ਰਿਹਾ ਹੈ ਕਿ ਅਸੀਂ ਆਪਣਾ ਸਾਰਾ ਜੀਵਨ ਸਤੀ ਇਸਤ੍ਰੀ ਵਾਂਗ ਪ੍ਰੀਤਮ ਜੀ ਦੇ ਇਕ ਬਚਨ ਵਿੱਚ ਕਟਦੇ ਰਹੇ ਹਾਂ। ਸਾਨੂੰ ਟੁਕੜੇ ਚੀਰੇ ਲੀੜੇ ਦੀ ਲੋੜ ਨਹੀਂ, ਅਸੀ ਹਨੇਰੇ ਤੇ ਰਾਤ ਨਾਲ ਕੱਜੇ, ਭੁਖੇ ਭਾਣੇ "ਮਿੱਤ੍ਰ ਪਿਆਰੇ" ਦੇ ਇਕ ਕਥਨ ਦੇ ਚਾਨਣੇ ਵਿੱਚ ਭੌਰੇ ਵਾਗ ਕੰਵਲ ਲਿਪਟੇ ਆਪਣਾ ਜੀਵਨ ਗੁਜ਼ਾਰ ਸਕਦੇ ਹਾਂ। "ਮਿਤਰ ਪਿਆਰੇ" ਜੀ ਦੀ ਖਿੱਚ ਤੇ ਪਿਆਰ ਇਨ੍ਹਾਂ ਪੂਰਬੀ ਦੇਸ਼ਾਂ ਦੇ ਪ੍ਰਭਾਵਿਤ ਦਿਲਾਂ ਨੂੰ ਇਹ ਸ੍ਵਾਸ ਸ੍ਵਾਸ ਦੀਆਂ ਪਿਆਰ ਚੋਭਾਂ ਤੇ ਪ੍ਰੀਤ ਟੁੰਬਾਂ ਬੇਵਸ ਕਰਦੀਆਂ ਰਹੀਆਂ ਹਨ ਕਿ ਹੋਰ ਕੁਝ ਸੁਝਦਾ ਹੀ ਨਹੀਂ। ਏਸ਼ੀਆ ਦੀਆਂ ਅੱਡ ਅੱਡ ਕੌਮਾਂ ਇਕ ਅਰਥ ਵਿੱਚ ਅੱਡ ਅੱਡ ਸਾਹਿਤਯ ਦੇ ਸਭਯਤਾ ਦੀਆਂ ਵੰਡਾਂ ਹਨ। ਕੀ ਸਾਹਿਤਯ ਤੇ ਕੀ ਆਰਟ ਤੇ ਕੀ ਧਰਮ ਕਿਸੇ ਤਰਾਂ ਦੀ ਰਬੀ ਤੇ ਅਮਰੀ ਸੁਹਪੱਣ ਹੋਵੇ ਸਹੀ, ਆਪਣੇ ਆਪਣੇ ਵਿਚ ਅਸਾ ਆਪਣੇ ਆਪਣੇ ਮਾਲਕ ਤੇ ਸਾਈਂ ਦੀ ਸੈਨਾ ਵਿੱਚ ਅੱਡ ਅੱਡ ਝੁੰਡ ਬਣਾ ਕੇ ਖਾਸੇ ਚੰਗੇ ਦੀਦਾਰੇ ਲੈਣੇ ਹੋਏ। ਸਾਨੂੰ ਸਭ ਥੀਂ ਪਹਿਲਾਂ ਤਾਂ ਰਬ ਦਾ ਬੰਦਾ ਪਿਆਰਾ ਹੈ। ਮਗਰੋ ਆਪਣੇ ਪਿਆਰੇ ਦੇ ਬਚਨ ਪਿਆਰੇ ਹਨ। ਸਾਡਾ ਸਾਹਿਤਯ "ਮਿੱਤਰ ਪਿਆਰੇ" ਜੀ ਦੇ ਬਚਨਾ ਦਾ ਸਮੂਹ ਹੁੰਦਾ ਹੈ। ਅਸੀਂ ਪਿਆਰੇ ਨੂੰ ਪਿਆਰੇ ਦੇ ਬਚਨਾਂ ਵਿੱਚ ਅਭੇਦ ਮੰਨਦੇ ਹਾਂ, ਸ਼ਬਦ ਨੂੰ ਅਸੀਂ, ਹਡੀ ਮਾਸ ਵਾਲਾ ਰਬ ਦਾ ਬੰਦਾ ਮੰਨਦੇ ਹਾਂ। ਕਾਲੇ ਅੱਖਰ ਸਾਡੇ ਲਈ ਕੁਛ ਨਹੀਂ, ਨੈਨਾ ਕਪੋਲਾਂ ਹੋਠਾ ਤੇ ਮਿੱਠੀਆਂ ਜੀਭਾਂ ਵਾਲੇ ਮਿਤ੍ਰਾ ਦਾ ਮਿਲਾਪ ਤੇ ਪਿਆਰ ਸਾਡਾ ਸਾਹਿਤਯ ਹੈ। ਸਾਡੇ ਸਾਹਿਤਯ ਕਰਤਾ ਸਾਈਂ ਲੋਕਾਂ ਨੂੰ ਕਦੇ ਭੀ ਪੁਸਤਕਾ ਲਿਖਣ ਦੀ ਖਾਤਰ ਵੇਹਲ ਨਹੀਂ ਹੋਈ, ਪੁਸਤਕਾਂ ਤਾਂ ਉਹਨਾ ਦੇ

ਨੈਨ ਕਪੋਲ ਲਿਖ ਲਿਖ ਸਾਡੇ ਦਿਲਾ ਵਿੱਚ ਸੁਟੀ ਜਾਂਦੇ ਸਨ। ਉਹਨਾਂ ਦੇ ਚਰਨ ਧਰਤੀ ਉਪਰ ਪੁਸਤਕਾਂ ਉੱਕਰੀ ਚਲੇ ਜਾਂਦੇ ਸਨ।

ਅੱਜ ਕੱਲ੍ਹ ਪੱਛਮੀ ਦੇਸ਼ਾਂ ਵਿਚ ਪੁਸਤਕ ਪੂਜਾ ਹੈ। ਪੁਸਤਕ ਪਿਆਰ ਹੈ, ਪੁਸਤਕ ਕਰਤਾ ਦਾ ਉਹ ਆਦਰ, ਉਹ ਭਾਵ, ਉਹ ਪੂਜਾ ਨਹੀਂ, ਸਾਹਿਤਯ ਦੇ ਆਦਰਸ਼ ਵਿੱਚ ਅਸੀਂ ਸਦਾ ਪੱਛਮੀ ਦੇਸ਼ਾਂ ਥੀਂ ਵੱਖਰੇ ਤੇ ਖਾਸੇ ਚੰਗੇ ਨਿੱਤ੍ਰੇ ਵਖਰੇ ਰਹਾਂਗੇ। ਅਸੀਂ ਖਿਆਲਾਂ ਦੀਆਂ ਸ਼ਤਰੰਜ ਚਾਲਾਂ ਦਾ ਕਦੀ ਮੁਰੀਦ ਨਹੀਂ ਬਣਨਾ, ਅਸਾਂ ਔਖੀਆਂ ਔਖੀਆਂ ਅਕਲ ਦੀਆਂ ਪੇਚ ਦਰਪੇਚ ਬੜੀਆਂ ਮੁਰਦਾ ਮੂਰਤਾਂ ਨੂੰ ਸਿਰ ਨਹੀਂ ਨਿਵਾਣਾ, ਅਸਾਂ ਤਾਂ ਕਲਾਧਾਰੀ ਰੱਬ ਦੇ ਬੰਦੇ ਦੇ ਪਿਆਰ ਵਿੱਚ ਮੋਹਿਤ ਹੋ ਉਸ ਦੇ ਬਚਨਾਂ ਅਥਵਾ ਰਚਨਾਂ ਦੇ ਕਮਲਾਂ ਦੀਆਂ ਪੰਖੜੀਆਂ ਵਿਚ ਲਿਪਟੇ ਗਲੇਫੇ ਇਹ ਜੀਵਨ ਰਾਤ ਬਤੀਤ ਕਰਨੀ ਹੈ ਤੇ ਵਾਹਿਗੁਰੂ ਦੇ ਦਰਗਾਹੀ ਚਾਨਣ ਵਿਚ ਸਵੇਰੇ ਉਡਣਾ ਹੈ। ਸਾਨੂੰ ਸਦਾ ਇਕ ਪਿਆਰ ਗੀਤ ਵਿਚ, ਹਾਂ ਜੀ ਇਕ ਬਚਨ ਵਿੱਚ ਕੁਝ ਸਾਹਿਤਯ ਮਿਲੇਗਾ ਤੇ ਕੁਝ ਸਾਹਿਤਯ ਭੰਡਾਰ ਵਿੱਚ ਅਸਾਂ ਉਹੋ ਹੀ ਇਕ ਪਿਆਰਾ, ਇਕ ਪ੍ਰੀਤਮ ਇਕ ਮਿਤ੍ਰ ਮਾਹੀ ਲਭਣਾ ਹੈ।

ਸਚੇ ਸੇਈਂ ਜਿਹੜੇ ਮੁਖ ਨਾ ਮੋੜਨ
ਜਿਨਾਂ ਸਿਵਾਤਾ ਸਾਈਂ

ਮੈਂ ਕਹਿ ਆਇਆ ਹਾਂ ਕਿ ਅਸੀਂ ਇਕ ਦੋਹਰੇ, ਇਕ ਸ਼ਬਦ ਉਪਰ ਆਪਣਾ ਸਾਰਾ ਜੀਵਨ ਬਤੀਤ ਕਰ ਸਕਦੇ ਹਾਂ, ਅਸੀਂ ਓਸੇ ਵਿਚ ਸਦਾ ਜੀ ਸਕਦੇ ਹਾਂ। ਪਰ ਜੇ ਸਾਨੂੰ ਵਡੇ ਵਡੇ ਪਰ ਰੱਬੀ ਜੀਵਨੋ ਖਾਲੀ ਕਰੋੜਾਂ ਪੁਸਤਕਾ ਦੇ ਢੇਰਾਂ ਵਿਚ ਖੜਾ ਕਰ ਦਿਓ ਤਾਂ ਮੈਂ ਕਸਮ ਖਾ ਕੇ ਆਖਦਾ ਹਾਂ ਕਿ ਜੇ ਉਥੇ ਮੇਰੇ ਪ੍ਰੀਤਮ ਜੀ ਦਾ ਫੇਰਾ ਨਹੀਂ, ਜੇ ਉਥੇ ਉਨ੍ਹਾਂ ਦਾ ਇਸਾਰਾ ਨਹੀਂ, ਝਲਕਾਰਾ ਨਹੀਂ, ਤਦ ਮੈਂ ਝਲਾ ਹੋ ਜਾਸਾਂ। ਮੰਨੋ ਨਾ ਮੰਨੋ ਪੁਸਤਕਾਂ ਦੁਆਰਾ ਸਾਹਿਤਯ ਨੂੰ ਪਿਆਰ ਕਰਨ ਵਾਲੀ ਦੁਨੀਆ ਖਾਲੀ ਹੋ ਰਹੀ ਹੈ। ਦਾੜੀ ਤੇ ਕੇਸਾਂ ਵਿਚ ਧੌਲੇ ਆ ਗਏ। ਨਹੀਂ ਧੌਲੇ ਹੋ ਗਏ ਤੇ ਹਾਲੀ ਕਿਤਾਬਾਂ ਦੇ ਪਾਠ ਨੇ ਇਹ ਨਹੀਂ ਦਸਿਆ ਕਿ ਹਾਂ ਕਿਸ ਸਚਾਈ, ਕਿਸ ਮਹਿਰਮ, ਕਿਸ ਪ੍ਰੀਤਮ ਦੇ ਹਵਾਲੇ ਆਪਣੀ ਜਾਨ ਕਰੀਏ. ਕੀ ਕਰੀਏ। ਪੜ੍ਹਿਆ ਬਹੁਤ, ਪਰ ਸਿੱਧ ਬੁੱਢੇ ਪਾਸੋਂ ਕੁਛ ਨਾ ਹੋਇਆ, ਹਾਲੀਂ ਕਿਸੇ ਤਰਾਂ ਦੀ ਕਿਸੇ ਪਰ ਭੀ ਪ੍ਰਤੀਤ ਨਹੀਂ ਆਈ। ਕੀ ਇਸੇ ਗਲ ਥੀਂ ਸਾਫ ਸਿਧ ਨਹੀਂ ਕਿ ਪੂਰਬੀ ਆਦਰਸ਼ ਸਾਹਿਤਯ ਦੇ ਪਿਆਰ ਦਾ ਸਚਾ ਆਦਰਸ਼ ਹੈ ? ਸਤੀ ਆਦਰਸ਼, ਸੁਚਾ ਆਦਰਸ਼ ਹੈ। ਇਸ ਵਿੱਚ ਕਿਸੇ ਤਰਾਂ ਦੇ ਵਿਕਾਰ ਨਹੀਂ ਤੁਸਾਨੂੰ ਅਨਪੜ੍ਹ ਲੋਕੀ ਤੇ ਕੁੜੀਆਂ ਐਸੀਆਂ ਮਿਲਣਗੀਆਂ ਜਿਨ੍ਹਾਂ ਦੇ ਚਰਨ ਸਾਹਿਤਯ ਚੁਮ ਕਰ ਉਚਾ ਹੋਏ। ਇਨ੍ਹਾਂ ਭੋਲੇ ਲੋਕਾਂ ਦੇ ਮਨ ਸਾਫ ਹਨ ਇਨ੍ਹਾਂ ਦੇ ਦਿਲਾ ਵਿਚ ਸਿਦਕ ਭਰੋਸਾ, ਪ੍ਰਤੀਤ ਪਿਆਰ ਰੱਬੀ ਖਿੱਚ, ਰਬੀ ਸੁਹਣਪ ਦੇ ਜਲਵੇ ਵਸਦੇ ਹਨ, ਇਹ ਹੋਸ ਵਿੱਚ ਹਨ, ਆਪਣੇ

ਕੇਂਦਰ ਵਿੱਚ ਖੜੇ ਸੂਰਜ ਚੰਨ ਤੇ ਤਾਰਿਆਂ ਨੂੰ ਨਧੜਕ ਤੇ ਅਭੈ ਦੇਖ ਰਹੇ ਹਨ, ਹਾਂ ਜੀ ਇਹ ਵਾਅਜ਼ ਅਨਪੜ੍ਹ ਲੋਕ ਜੀਵਨ ਦੇ ਅੰਦਰਲੇ ਤਤ ਤੇ ਰਾਜ ਨਾਲ ਅਭੇਦ ਹਨ। ਜਦ ਉਹ ਖਿੜ ਖਿੜ ਹੱਸਦੇ ਹਨ, ਅਗੋਂ ਪਿਛੋਂ ਬਸੰਤ ਦੇ ਫੂਲਾਂ ਦੇ ਖੇੜੇ ਦਾ ਝਾਵਲਾ ਪੈਂਦਾ ਹੈ। ਪ੍ਰਤੀਤ ਹੁੰਦਾ ਹੈ, ਬਸੰਤ ਖਿੜੀ ਹੈ ਤੇ ਜੇ ਉਹ ਕਦੀ ਅਥਰੂਆਂ ਨਾਲ ਸਿੰਚਤ ਹੁੰਦੇ ਹਨ ਤਦ ਫੂਲਾਂ ਦੀਆਂ ਅਖਾਂ ਵਿੱਚ ਤ੍ਰੇਲ ਦੇ ਟੇਪੇ ਭਰ ਜਾਦੇ ਹਨ। ਜਦ ਉਹ ਮਨੋਂ ਨ੍ਰਿਤਯ ਕਰਦੇ ਹਨ ਤੇ ਆਪਣੇ ਪਿਆਰ ਵਿੱਚ ਘੁੰਗਰੂ ਪਾਏ ਛਨਾ ਛੱਨ ਕਰਦੇ ਆਪਣੇ ਪ੍ਰੀਤਮ ਜੀ ਦਾ ਨਾਮ ਗਾਂਵਦੇ ਉਨਮਾਨ ਵਿੱਚ ਆਉਂਦੇ ਹਨ। ਜਦ ਰੋਮ ਰੋਮ ਵਾਹਿਗੁਰੂ ਦੇ ਗੀਤ ਵਿੱਚ ਬੇਬਸ ਹੋ ਕੂਕ ਉਠਦਾ ਹੈ ਸੱਚ ਜਾਣੀ ਤਾਰੇ ਤੇ ਅਸਮਾਨ ਤੇ ਧਰਤੀਆਂ ਇਨ੍ਹਾਂ ਅਨਜਾਣ ਫਕੀਰਾਂ ਤੇ ਇਨ੍ਹਾਂ ਅਨਪੜ੍ਹ ਕੁੜੀਆਂ ਨਾਲ ਨਚਣ ਲਗ ਜਾਂਦੇ ਹਨ। ਸਾਡਾ ਆਦਰਸ਼ ਜੀਵਨ, ਇਹ ਸਾਡਾ ਆਦਰਸ਼ ਪਿਆਰ, ਇਹ ਤੇ ਸਾਡਾ ਆਦਰਸ ਸਾਹਿਤਯ ਉਹ ਹੈ ਜਿਸ ਕਰਕੇ ਇਸ ਜੀਵਨ ਅਰ ਇਸ ਪਿਆਰ ਦਾ ਵਾਧਾ ਹੋਵੇ। ਸਾਹਿੱਤਯ ਉਹ ਜੇਹੜਾ ਸਾਡੇ ਅੰਦਰ ਇਹ ਪ੍ਰਕਾਸ਼ ਵਸਾਵੇ। ਤੇ ਪੂਰਬੀ ਦੇਸ਼ਾਂ ਵਾਲਿਓ ! ਹੇ ਪਿਆਰ ਰੋਟੀ ਦੇ ਭੁਖਿਓ ! ਇਸ ਪਿਆਰ ਨੂੰ ਛੱਡ ਕੇ ਫੋਕੇ ਪੁਸਤਕਾਂ ਦੇ ਢੇਰਾਂ ਦੇ ਲਾਲਚ ਵਿੱਚ ਨਾ ਪੈ ਜਾਣਾ।

2.

ਭਾਵੇਂ ਸੱਚ ਤੇ ਭਾਵੇ ਕੂੜ ਕਹਿੰਦੇ ਹਨ ਕਿ ਖਲੀਫਾ ਉਮਰ ਨੇ ਕਦੀ ਕਿਹਾ ਸੀ ਕਿ ਮਿਸਰ ਦੀਆਂ ਲਾਇਬਰੇਰੀਆਂ ਸਭ ਫੂਕ ਦਿਉ ਤੇ ਇਹ ਕਿ ਇਨ੍ਹਾਂ ਦੇ ਫੂਕਣ ਨਾਲ ਕੋਈ ਹਾਨੀ ਨਹੀਂ। ਜੇ ਉਹ ਉਸ ਸਚ ਅਰ ਫ਼ਕੀਰੀ ਨੂੰ ਪ੍ਰਤੀਪਾਦਨ ਕਰਦੀਆਂ ਹਨ ਜਿਸ ਨੂੰ ਕਿ ਇਸਲਾਮ ਤੇ ਕੁਰਾਨ ਸਿਖਾਂਦਾ ਹੈ ਤਦ ਉਹਨਾਂ ਕਿਤਾਬਾਂ ਦੀ ਲੋੜ ਨਹੀਂ, ਸਭ ਲੋਕਾਂ ਦਾ ਮੂੰਹ ਕੁਰਾਨ ਵਲ ਹੀ ਠੀਕ ਹੈ ਤੇ ਜੇ ਉਹ ਕੁਰਾਨ ਥੀਂ ਬਿਪਰੀਤ ਹਨ ਤਦ ਉਹਨਾ ਦੀ ਕੋਈ ਲੋੜ ਨਹੀਂ, ਮਾਨੁਖ ਦੀ ਸਭ ਥੀ ਵਡੀ ਲੋੜ ਕੁਰਾਨ ਹੈ ਤੇ ਇਹ ਇਕ ਕਿਤਾਬ ਹੀ ਕਾਫ਼ੀ ਹੈ, ਇਹ ਗਲ ਹੈ ਕੂੜੀ ਨਿਰਾ ਇਤਿਹਾਸਕ ਮਖ਼ੌਲ ਹੈ। ਅਰਬ ਵਾਲੇ ਵਿਦਯਾ ਦੇ ਬੜੇ ਵਧਾਉਣ ਵਾਲੇ ਹੋਏ ਹਨ, ਪਰ ਇਸ ਹਾਸੇ ਦੀ ਗਲ ਵਿੱਚ ਪੂਰਬੀ ਦੇਸ਼ਾਂ ਦਾ ਸਾਹਿੱਤਯ ਦਾ ਆਦਰਸ਼ ਛੁਪਿਆ ਹੈ। ਅਸੀਂ ਮੰਨਦੇ ਹਾਂ ਕਿ ਮਨੁੱਖ ਜਨਮ ਪਿਆਰ ਲਈ ਹੈ, ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਭੱਠੇ ਭੱਠੀਆਂ ਵਿੱਚ ਸਾੜਨ ਜੋਗ ਨਹੀਂ। ਇਹ ਪਿਆਰ ਦੀ ਨਿਰੋਲਤਾ, ਕੋਮਲਤਾ, ਠੰਡਕ, ਸੁਖ ਤੇ ਬੀਰਤਾ ਜੋਗ ਹੈ। ਮਨੁੱਖ ਦੀ ਰੂਹ ਪਿਆਰ ਤੇ ਖਿੱਚ ਦੀ ਬਣੀ ਹੋਈ ਹੈ ਤੇ ਇਸ ਦਾ ਕਲਯਾਣ ਇਸ ਦੇ ਆਪਣੇ ਅਸਲੇ ਵਿੱਚ ਜੀਵਣ ਨਾਲ ਹੈ। ਕੀ ਈਰਾਨ ਤੇ ਕੀ ਚੀਨ ਤੇ ਕੀ ਹਿੰਦੁਸਤਾਨ, ਸਾਡਾ ਸਾਰਾ ਸਾਹਿੱਤਯ ਇਸ ਆਦਰਸ਼ ਨੂੰ ਕੂਕ ਰਿਹਾ ਹੈ। ਸਾਡਾ ਸਾਹਿਤਯ ਇਉਂ ਹੈ ਜਿਵੇਂ ਇਕ ਪ੍ਰਕਾਸ਼ ਵਿੱਚ ਮਹਾਤਮਾ,

ਸੰਤਾਂ ਕਲਾਧਾਰੀਆਂ, ਅਮੀਰ ਲੋਕਾਂ, ਫਕੀਰਾਂ, ਮਸਤਾਂ ਦੇ ਤੰਬੂ ਲਗੇ ਹੋਏ ਹਨ। ਅਸੀਂ ਪੁਸਤਕ ਤਾਂ ਨਹੀਂ ਪੜ੍ਹਦੇ ਅਸੀਂ ਤਾਂ ਪੁਸਤਕ ਨੂੰ ਹੱਥ ਲਾਂਦਿਆਂ ਹੀ ਕਿਸੇ ਸੰਤ ਫ਼ਕੀਰ ਦੇ ਦਰਬਾਰ ਹਾਜ਼ਰ ਹੁੰਦੇ ਹਾ, ਪਿਆਰ ਅਦਬ ਤੇ ਖਿੱਚ ਨਾਲ ਤੰਬੂ ਵਾਲੇ ਨੂੰ ਮਿਲਦੇ ਹਾਂ। ਸਾਡੇ ਹੋਠ ਤਾਂ ਆਪ ਜੀ ਦੇ ਬਚਨ ਨਹੀਂ ਉਚਾਰਦੇ, ਸਾਡੇ ਹੋਠਾਂ ਵਿੱਚ ਆਪ ਜੀ ਦੇ ਹੋਠ ਆਣ ਫਰਕਦੇ ਹਨ। ਅਰ ਆਪ ਜੀ ਦੇ ਹੋਠ ਉਚਾਰਨ ਕਰਦੇ ਹਨ : 'ਮੇਰੀ ਬੁਕਲ ਦੇ ਵਿੱਚ ਚੋਰ' ਖਬਰਦਾਰ। ਜੇ ਕਦੀ ਤੁਸੀਂ ਇਹ ਸਮਝ ਲਵੋ ਕਿ ਪੁਸਤਕਾਂ ਦੇ ਢੇਰਾਂ ਦੇ ਢੇਰ ਲਿਖਣ ਨਾਲ ਸਾਹਿਤਯ ਬਣਦਾ ਹੈ ਤੇ ਇਉਂ ਬਣੇ ਸਾਹਿਤਯ ਨਾਲ ਕੌਮਾ ਗਠਣ ਹੁੰਦੀਆਂ ਹਨ ਕਦੀ ਨਹੀਂ। ਜਿਸ ਕੌਮ ਵਿੱਚ ਵਡੇ ਵਡੇ ਦਿਲ ਵਾਲੇ, ਪਿਆਰ ਵਾਲੇ, ਸਾਈਂ ਵਾਲੇ, ਰੱਬ ਵਾਲੇ ਲੋਕ ਹੁੰਦੇ ਹਨ। ਜਿਸ ਕੌਮ ਦੀ ਦਿਲ ਦੀ ਧਰਤੀ ਉਪਰ ਕਿਸੇ ਪਿਆਰ ਦੇ ਬਾਦਸ਼ਾਹ ਦੇ ਸੋਨੇ ਦੀਆ ਰਸੀਆਂ ਨਾਲ ਖਿਚੇ ਤੰਬੂ ਗਡੇ ਹੁੰਦੇ ਹਨ, ਜਿਸ ਕੌਮ ਦਾ ਦਿਲ ਵਡੇ ਵਡੇ ਮਹਾਂਪੁਰਖਾ ਦੀ ਦਰਗਾਹ ਦਾ ਮਰਤਬਾ ਰਖਦਾ ਹੈ ਉਹ ਕੌਮ ਗੁਣੀ ਹੁੰਦੀ ਹੈ ਉਹ ਕੌਮ ਅਕਰਮ ਵਾਲੀ ਹੁੰਦੀ ਹੈ। ਉਸ ਕੌਮ ਦਾ ਸਾਹਿਤਯ ਉਚਾ ਤੇ ਮਹਾਨ ਹੁੰਦਾ ਹੈ। ਐਸੇ ਸਾਹਿਤਯ ਦੇ ਦੀਦਾਰ ਲਈ ਆਪਾ ਵਾਰਨ ਦੀ ਲੋੜ ਹੁੰਦੀ ਹੈ। ਪੂਰਬੀ ਆਦਰਸ ਅਨੁਸਾਰ ਕਿਸੇ ਕੌਮ ਦੀ ਵਡਿਆਈ ਹੋਰ ਕਿਸੇ ਗੁਣ ਕਰ ਕੇ ਨਹੀ ਮੰਨੀ ਗਈ, ਕੌਮ ਉਹੋ ਹੀ ਉਚੀ ਤੇ ਬਲਵਾਨ ਤੇ ਕਾਮਯਾਬ ਹੈ ਜਿਸ ਵਿੱਚ ਬਹੁਤਾ ਪਿਆਰ ਤੇ ਪਿਆਰ ਦਾ ਜੀ ਹੈ। ਜੇ ਪਿਆਰ ਨਹੀ ਤਦ ਕੌਮ ਮੁਰਦਾ ਹੈ, ਸਾਹਿਤਯ ਮੁਰਦਾ ਹੈ। ਚਾਹੇ ਹਰ ਸਾਲ ਮਰਦਮ ਸਾਇੰਸ ਤੇ ਫਿਲਾਸਫ਼ਾ ਤੇ ਮੰਤਕ ਤੇ ਅਕਲ ਦੀਆ ਕਿਤਾਬਾ ਲਿਖੇ। ਅਕਲ ਦਾ ਉਹੋ ਹੀ ਵਾਧਾ ਹੈ ਜਿਹੜਾ ਰਬ ਵਲ, ਸਚਾਈ ਵਲ, ਪਿਆਰ ਵਲ ਲੈ ਜਾਵੇ, ਨਹੀਂ ਤਾਂ ਅਕਲ ਦਾ ਵਾਧਾ, ਵਿਦਯਾ ਦਾ ਵਾਧਾ ਤੇ ਸਾਹਿਤਯ ਦਾ ਵਾਧਾ ਤੇ ਸਾਇੰਸ ਦਾ ਵਾਧਾ, ਨਿਰੀ ਜਹਾਲਤ ਤੇ ਵਹਿਸ਼ੀਪੁਣੇ ਦਾ ਵਾਧਾ ਹੈ। ਬਿਨਾ ਪਿਆਰ ਦੇ ਕੀ ਮਨੁਖ ਤੇ ਕੀ ਮਾਨੁਖ ਜਾਤੀਆਂ ਸਭ ਗ਼ਰੀਬ ਅਰ ਕੰਗਾਲ ਹਨ।

ਠੀਕ ਅਸੀਂ ਇਸ ਆਦਰਸ ਵਿੱਚ ਤੰਗ ਦਿਲ ਹਾ। ਪਰ ਇਸ ਤੰਗ ਦਿਲੀ ਵਿੱਚ ਜ਼ਿੰਦਗੀ ਹੈ, ਜੀ ਹੈ। ਦੂਸਰੀਆ ਖੁਲ ਦਿਲੀਆਂ ਤੇ ਖੁਲ ਦੀਮਾਗੀਆਂ ਵਿੱਚ, ਜੀ ਨਹੀਂ, ਇਹ ਤੰਗ ਦਿਲੀ ਪਿਆਰ ਦਾ ਇਕ ਡਾਢਾ ਸੁਆਦਲਾ ਅੰਗ ਹੈ, ਡਾਢੀ ਅਚਰਜ ਸੁਹਪੱਣ ਹੈ, ਜਿਥੇ ਪਿਆਰ ਹੈ, ਉਥੇ ਅਜੀਬ ਤਰ੍ਹਾਂ ਦੀ ਇਕਾਗਰਤਾ ਹੁੰਦੀ ਹੈ, ਗੌਦ ਨਹੀਂ ਹੁੰਦੀ। ਦਿਲ ਦੀ ਖਿੱਚ ਇਕਤਰਫੀ ਹੋਇਆ ਕਰਦੀ ਹੈ। ਰੋਸ਼ਨੀ ਦੀਆਂ ਰਸ਼ਮੀਆ ਵਾਂਗ ਦਿਲ ਦੀਆਂ ਕਿਰਨਾਂ ਭੀ ਸਿਧੀ ਸੇਧ ਵਿੱਚ ਚਾਲੂ ਕਿਰਨਾ ਹਨ, ਤਿਖੀਆ ਹਨ, ਫੈਲਾਉ ਵਾਲੀਆਂ ਨਹੀਂ। ਪਿਆਰ, ਇਕਰਾਰ ਕਰਦਾ ਹੈ, ਪਿਆਰ ਖਲੇਰਦਾ ਨਹੀਂ। ਠੀਕ ਪਿਆਰ ਤੰਗ ਦਿਲ ਹੈ, ਇਕ ਦਿਲ ਜੋ ਹੋਇਆ। ਉਪਨਿਸ਼ਦਾਂ ਵਿੱਚ ਸਾਫ ਲਿਖਿਆ ਹੈ ਕਿ ਸਾਨੂੰ ਸਭ ਕੁਛ ਆਤਮਾ ਕਰਕੇ ਹੀ ਪਿਆਰਾ ਹੈ। ਕੋਈ ਚੀਜ਼ ਉਸ

ਚੀਜ਼ ਕਰਕੇ ਪਿਆਰੀ ਨਹੀਂ। ਅਨੇਕਾਂ ਦਾ ਪਿਆਰ ਨਹੀ ਹੁੰਦਾ, ਇਕ ਦਾ ਹੀ ਹੁੰਦਾ ਹੈ। ਇਹ ਉਹ ਤੰਗ ਦਿਲੀ ਹੈ ਜੇਹੜੀ ਰਾਮਾਇਣ ਵਿੱਚ ਸੀਤਾ ਜੀ ਦੀ ਹੈ। ਸਿਵਾਏ ਸ੍ਰੀ ਰਾਮ ਚੰਦਰ ਜੀ ਦੇ ਹੋਰ ਕੁਛ ਪਿਆਰਾ ਨਹੀਂ। ਤੇ ਜਿਸ ਪਿਆਰ ਦੀ ਇਕਾਗਰਤਾ ਦੇ ਬਲ ਨਾਲ ਅਗਨੀ ਪ੍ਰਵੇਸ ਕਰ ਕੇ ਸੀਤਾ ਜੀ ਨੇ ਆਪਣੇ ਪਿਆਰ ਦੀ ਨਿਰੋਲਤਾ ਤੇ ਅਨਿੰਨਤਾਈ ਦਾ ਸਬੂਤ ਦਿਤਾ ਸੀ। ਇਹ ਉਹ ਦਿਲ ਲਾਟ ਹੈ ਜਿਸ ਵਿੱਚ ਪਦਮਨੀ ਨੇ ਆਪਣੇ ਆਪ ਨੂੰ ਖ਼ਾਕ ਕੀਤਾ। ਫਕੀਰਾਂ ਵਿੱਚ ਭੀ ਓਹੀ ਇਸਤ੍ਰੀਆਂ ਵਾਲਾ ਵਾਹਿਗੁਰੂ ਦਾ ਪਿਆਰ ਹੈ। ਤੁਲਸੀ ਦਾਸ ਜੀ ਨੇ ਸ੍ਰੀ ਕ੍ਰਿਸਨ ਦੇਵ ਜੀ ਨੂੰ ਕਿਹਾ "ਹੇ ਮਹਾਰਾਜ ਜੇ ਮੇਰਾ ਮਸਤਕ ਆਪਣੇ ਚਰਨਾਂ ਤੇ ਨਿਵਾਣਾ ਹੋਵੇ ਤਦ ਸ੍ਰੀ ਰਾਮ ਚੰਦ੍ਰ ਜੀ ਦੇ ਰੂਪ ਵਿੱਚ ਧਨਖ ਬਾਣ ਹਥ ਵਿੱਚ ਲੈ ਕੇ ਆਵੋ, ਐਵੇ ਮੈ ਤੁਸਾ ਨੂੰ ਮੱਥਾ ਨਹੀਂ ਟੇਕਣਾ।" ਅਸੀਂ ਤੰਗ ਦਿਲ ਜਰੂਰ ਹਾ ਪਰ ਸਾਡਾ ਪਿਆਰ ਬੜਾ ਡਾਢਾ ਹੈ, ਬਲੀ ਹੈ, ਸਾਡਾ ਪਿਆਰ ਸੁਹਾਗਨ ਪਿਆਰ ਹੈ, ਸਾਈ ਵਾਲਾ ਹੈ। ਬੇ-ਮੁਰਸਦਾ ਨਹੀਂ। ਪੂਰਬੀ ਦੇਸਾਂ ਦਾ ਪਿਆਰ ਆਦਰਸ ਸਤੀ ਆਦਰਸ ਹੈ, ਹਯਾ ਸ਼ਰਮ ਤੇ ਅਦਬ ਤੇ ਭੈ ਵਾਲਾ ਹੈ। ਸਤੀ ਦੇ ਨੈਨਾਂ ਦੀ ਲਾਲੀ ਨਾਲ ਕਿਹੜੀ ਚੀਜ ਹੈ ਜੋ ਭਸਮ ਨਹੀ ਹੋ ਸਕਦੀ।

ਠੀਕ ! ਇਕ ਦਾ ਹੋਣਾ ਚੰਗਾ, ਸਭ ਦਾ ਹੋਣਾ ਮੰਦਾ। ਗੱਲ ਮੁਕਦੀ ਤਾ ਇਉਂ ਹੈ ਕਿ ਮਾਨੁਖ ਦਾ ਸੁਭਾ ਐਸਾ ਹੈ ਕਿ ਜੇਹੜਾ ਸਭ ਦਾ ਹੁੰਦਾ ਹੈ, ਉਹ ਕਿਸੀ ਦਾ ਭੀ ਨਹੀਂ ਹੁੰਦਾ। ਸਾਡੀ ਸੁਭਾਵਕ ਤਬੀਅਤ ਐਸੀ ਹੈ ਕਿ ਅਸੀ ਇਕ ਦੇ ਪਿਆਰ ਵਿੱਚ ਤਾਂ ਸਭ ਨੂੰ ਪਿਆਰ ਕਰ ਸਕਦੇ ਹਾਂ, ਪਰ ਸਭ ਦੇ ਪਿਆਰ ਵਿੱਚ ਅਸੀ ਕਿਸੇ ਨੂੰ ਭੀ ਪਿਆਰ ਨਹੀਂ ਕਰ ਸਕਦੇ। ਅਸੀ ਬਹੁਤਿਆਂ ਦੇ ਪਿਆਰ ਵਿੱਚ ਆਪਣੀ ਰੂਹਾਨੀ ਉੱਨਤੀ ਨੂੰ ਮੰਨਣ ਵਾਲੇ ਖੁਲੇ ਦਿਲ ਖਿਆਲਾਂ ਨੂੰ ਨਿਰੇ ਪੁਰੇ ਕਿ ਅਸੀਂ ਅਕਲੀ ਸਤਰੰਜ ਤੇ ਵਹਿਮ ਥੀਂ ਵਧ ਕੋਈ ਪਦਵੀ ਨਹੀ ਦਿੰਦੇ। ਪੰਜਾਬ ਵਿੱਚ ਇਹ ਪੂਰਬੀ ਦੇਸ਼ਾਂ ਦਾ ਸਾਹਿਤਯ ਅਰ ਪਯਾਰ ਦਾ ਆਦਰਸ ਵਿਸੇਸ ਕਰ ਕੇ ਹੈ ਤੇ ਪੰਜਾਬ ਦੀ ਮਹਾਨਤਾ ਇਸੇ ਕਰ ਕੇ ਹੈ।

ਪਰ ਅੱਜ ਕੱਲ੍ਹ ਤਾ ਭੀੜ ਭੜੱਕੇ ਦੇ ਦਿਨ ਹਨ। ਹੁਣ ਨਿਕੇ ਨਿਕੇ ਲੋਕੀ ਬ੍ਰਹਮੰਡਾਂ ਤੇ ਖੰਡਾਂ ਤੇ ਕੌਮਾਂ ਦੇ ਅਟਕਾਂ ਵਿੱਚ ਗਿਣਤੀਆ ਕਰਨ ਲਗ ਜਾਦੇ ਹਨ ਤੇ ਆਪਣੇ ਖਾਣੇ ਵਾਲੇ ਮੇਜ਼ ਉਪਰ ਹੀ ਰੱਬ ਦੀ ਸ੍ਰਿਸ਼ਟੀ ਨੂੰ ਤੋੜਨ ਘੜਨ 'ਚ ਸਮਰੱਥ ਜਾਪਦੇ ਹਨ। ਪਿਆਰ ਪੂਜਾ ਕੀ ? ਰਬ ਦੇ ਬੰਦਿਆਂ ਨਾਲ ਮਖ਼ੌਲ, ਵੱਡੇ ਵੱਡੇ ਜੀਉਂਦੇ ਅਟਲ ਪਦਵੀ ਵਾਲਿਆਂ ਨਾਲ ਟਿਕਚਰਾਂ, ਦੁਨੀਆ ਦੇ ਮੇਲੇ ਵਿਚ ਢੂੰਡਣਾ ਤਾਂ ਆਪਣਾ ਮਿਤਰ ਸੀ। ਪਰ ਹੁਣ ਤਾਂ ਸੱਚ ਪੁੱਛੋ ਤਾਂ ਗੁੱਡਿਆ ਵਾਲੀ ਗਸਤ ਹੈ ਤੇ ਇਹਨੂੰ ਵਿਦਯਾ ਦਾ ਸਿੱਟਾ ਗਿਣਿਆ ਜਾਂਦਾ ਹੈ। ਪ੍ਰਤੀਤ ਹੁੰਦਾ ਹੈ ਕਿ ਸਾਡੇ ਉਪਰ ਪੱਛਮੀ ਆਦਰਸਾਂ ਦਾ ਪ੍ਰਭਾਵ ਡੂੰਘਾ ਨਹੀ ਪਿਆ। ਜੇ ਕਾਫੀ ਡੂੰਘਾ ਵਜਦਾ ਤਦ ਸਾਡੇ ਰੂਹ ਦੀਆਂ

ਤੈਹਾਂ ਨੂੰ ਜ਼ਰੂਰ ਹਿਲਾ ਦੇਂਦਾ ਤੇ ਜੇ ਸਾਡਾ ਆਪਣਾ ਆਪ ਹਿਲਦਾ, ਤਦ ਅਸਾਂ ਆਪਣੇ ਅੰਦਰ ਦੇ ਆਦਰਸ਼ਾ ਵਲ ਮੁੜਨਾ ਸੀ । ਤੇ ਉਹਨਾਂ ਦੀ ਉਚਾਈ ਨੂੰ ਅਪੜਨ ਵਿੱਚ ਪੈਣਾ ਸੀ । ਹੁਣ ਕੀ ਹੋਇਆ ? ਤਪ ਤੇ ਧਿਆਨ ਤੇ ਪਿਆਰ ਤੇ ਅਨਿੰਨ ਭਗਤੀ ਦੀ ਗੁਫਾ ਵਿਚੋਂ ਨਿਕਲ ਕੇ ਅਸੀਂ ਸਿਧੇ ਪੈਰਸ ਦੀ ਤਸਾਸਾਈ ਗਲੀ ਵਿੱਚ ਆਣ ਖਲੋਤੇ । ਮੈਨੂੰ ਪੂਰਬ ਦਾ ਗਿਰਾਓਂ ਇਉਂ ਜਾਪ ਰਿਹਾ ਹੈ ਜਿਵੇ ਪਦਮਨੀ ਨੂੰ ਆਪਣੇ ਚਮੜੇ ਦੀ ਕਦਰ ਪੈ ਗਈ ਹੈ ਤੇ ਅੱਗ ਕੋਲੋਂ ਸੇਕ ਲਗਣ ਦੀ ਹੋਸ਼ ਆ ਗਈ ਹੈ । ਇਹ ਬੜੀ ਭਾਰੀ ਭੁਲ ਜਹਾਨੀ ਮਿਲਾਨੀ ਹੈ । ਪੂਰਬ ਵਿੱਚ ਤਾਂ ਇਉਂ ਨਹੀ ਹੋਣਾ ਲੋੜੀਦੇ ਸੀ । ਸਾਡੇ ਨੈਣਾਂ ਵਿੱਚ ਤਾਂ ਪ੍ਰਤੀਤ ਦੀ ਸੇਜ ਮੌਤ ਦੀ ਮਿੱਠੀ ਨੀਂਦਰ ਵਿੱਚ ਵੀ ਸੀ । ਕੀ ਹੁਣ ਮੀਰਾ ਬਾਈ ਦੇ ਭਜਨ ਸਾਡੇ ਪਾਸ ਆਪਣੇ ਅਸਲੀ ਮੁੱਲ ਨਹੀਂ ਚਲਣਗੇ ? ਕੀ ਸਾਡੇ ਵਿੱਚ ਕੋਈ ਐਸੇ ਕਣੀ ਵਾਲੇ ਹੁਣ ਨਹੀ ਜੋ ਮੀਰਾ ਦੇ ਗੀਤਾ ਵਾਸਤੇ ਆਪਣੀ ਜਿੰਦ ਭੇਟਾ ਕਰ ਦੇਣਗੇ ? ਕੀ ਅਸੀਂ ਹੁਣ ਉਹਨਾ ਭਜਨਾ ਦੀ ਸੋਹਣੀ ਜੇਹੀ ਪੋਥੀ ਬਣਾ ਕੇ ਉਹਨੂੰ ਸ਼ਾਮਾਂ ਤੇ ਸਵੇਰੇ ਦੇ ਮਨ ਪਰਚਾਵੇ ਲਈ ਪੜ੍ਹ ਕੇ ਅਸੀਂ ਆਪਣੇ ਕਮਰੇ ਦੀ ਲਾਇਬਰੇਰੀ ਵਿੱਚ ਸੁਟ ਪਾਵਾਗੇ ਤੇ ਬਸ ?" ਕੀ ਪਿਆਰ ਦਾ ਮੁੱਲ ਬਸ ਇੰਨਾ ? ਕੀ ਅਸੀਂ ਐਸੀ ਅਮੋਲਕ ਰੱਬੀ ਜੀਵਨ ਦੀਆਂ ਦਾਤਾ ਨੂੰ ਹਾਸਾ ਮਖੌਲ ਤੇ ਤਮਾਸਾ ਬਣਾ ਕੇ ਆਪਣੇ ਆਪ ਨੂੰ ਤੇ ਆਪਣੀਆ ਸੁੰਦਰੀਆਂ ਦੇ ਮਾਨਸਿਕ ਖਿਣਕ ਸੁਖ ਲਈ ਸਚ ਨਾਲ ਇਉ ਮਖੌਲ ਕਰਨ ਦਾ ਹੀਆ ਕਰਾਗੇ ।

ਮਖੌਲ ਨਾ ਜਾਣੋ ਜੀਉ ! ਪੂਰਬ ਵਿੱਚ ਇਕ ਇਕ ਬਚਨ ਦਾ ਮੁੱਲ ਇਕ ਇਕ ਜੀਵਨ ਹੈ । ਇਹ ਪਿਆਰ ਮੰਤ੍ਰ ਇਕ ਇਕ ਮੰਤਰ ਦੀ ਕਮਾਈ ਲਈ ਲੋੜੀਏ । ਪੂਰਬ ਦਾ ਸਾਹਿਤਯ ਪੜ੍ਹਨਾ ਮਖੌਲ ਨਹੀਂ, ਪੂਰਬ ਦੇ ਸਾਹਿਤਯ ਨਾਲ ਪਿਆਰ ਡਾਢੀ ਸੈ ਹੈ, ਇਹ ਡਾਢੀ ਕੜੀ ਤੇ ਸੰਜੀਦੀ ਸਚਾਈ ਹੈ ।

3.

ਪੂਰਨ ਭਗਤ ਦੀ ਕਹਾਣੀ ਵਿਚ ਸੱਚ ਤੇ ਪਵਿੱਤ੍ਰਤਾ ਦੀ ਸਦਾ ਜਿੱਤ ਹੈ "ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ" ਤੇ ਇਛਰਾ ਤੇ ਪੂਰਨ ਦਾ ਬਾਰਾਂ ਵਰ੍ਹਿਆਂ ਤੋਂ ਮਗਰੋਂ ਦਾ ਉਹ ਮਿਲਾਪ ਜਦ ਸੁੱਕਾ ਬਾਗ਼ ਹਰਿਆ ਹੁੰਦਾ ਹੈ ਤੇ ਪੂਰਨ ਦੀ ਛੋਹ ਨਾਲ ਸੁੱਕੀਆਂ ਲਕੜਾਂ ਨੂੰ ਅੰਗੂਰ ਨਵੇ ਲਗ ਪੈਂਦੇ ਹਨ ਤੇ ਖੂਹਾਂ ਵਿੱਚ ਪਾਣੀ ਭਰ ਆਉਂਦਾ ਹੈ ਇਹ ਮਿਲਾਪ ਸਾਹਿਤਯ ਦਾ ਚਮਕਦਾ ਅਸਮਾਨ ਹੈ ਜਿਹਨੂੰ ਬੇਸ਼ਕ ਸਾਰੀ ਦੁਨੀਆ ਦੇਖਣ ਆਵੇ, ਸਭ ਨੂੰ ਏਸ ਸੀਨ (ਦ੍ਰਿਸ਼) ਅੱਗੇ ਸਿਰ ਝੁਕਾਉਣਾ ਪਵੇਗਾ । ਇਹ ਮੂਰਤ ਸਰਬ ਜਵਾਨੀ ਅਰ ਸਰਬ ਕਾਲੀ ਹੈ ।

ਹੀਰ ਦੀ ਬੇੜੀ ਦੇ ਪਲੰਘ ਉਤੇ ਰਾਂਝੇ ਦਾ ਅਚਨਚੇਤ ਸੌਂ ਜਾਣਾ ਤੇ ਹੀਰ ਦਾ

ਛਮਕਾ ਮਾਰ ਕੇ ਰਾਂਝੇ ਨੂੰ ਉਠਾਲਣਾ ਤੇ ਉਹ ਨੈਨਾਂ ਦਾ ਜੰਗ ਤੇ ਓਹ ਹੀਰ ਦੀਆਂ ਮੁੜ ਮਨਾਣ ਦੀਆਂ ਮਿਨਤਾਂ:

ਲੰਘ ਆਵੀ ਪੱਤਨ ਝਨਾਉਂ ਦਾ।
ਅਸਾਂ ਦੂਰੋਂ ਡਿਠੜਾ ਆਉਂਦਾ।
ਹਥ ਕੰਗਣਾ ਤੇ ਬਾਗ ਲਟਕਾਉਂਦਾ।
ਸਾਨੂੰ ਰਮਜ਼ਾਂ ਨਾਲ ਬੁਲਾਉਂਦਾ।
ਸਾਡੇ ਕਾਗ ਬਨੇਰੇ ਬੋਲਿਆ।
ਮੇਰਾ ਤਤੜੀ ਦਾ ਜੀਅ ਡੋਲਿਆ।
ਲੰਘ ਆਵੀਂ ਮੇਰੇ ਢੋਲਿਆ।
ਲੰਘ ਆਵੀ ਪੱਤਨ ਝਨਾਉ ਦਾ।

ਇਹ ਪੰਜਾਬੀ ਸਾਹਿੱਤਯ ਇਕ ਜੀਉਂਦਾ ਸਾਹਿਤਯ ਹੈ ਅਰ ਸੇਕਸਪੀਅਰ ਤੋਂ ਕੇਹੜੀ ਗੱਲੇ ਘਟ ਹੈ।

ਕੀ ਸੱਸੀ ਦਾ ਫ਼ਿਰਾਕ ਵਿੱਚ ਮਰਨਾ ਕੁਲ ਦੁਨੀਆ ਦਾ ਸਾਂਝਾ ਸਾਹਿਤਯ ਨਹੀਂ ? ਪੁੰਨੂੰ ਚੋਰੀ ਹੋ ਗਿਆ ਹੈ, ਸੱਸੀ ਮਰ ਰਹੀ ਹੈ। "ਉਠੀ ਫਜਰੇ ਪੁੰਨੂੰ ਨਜ਼ਰੀ ਨਾ ਆਇਆ" ਵਾਲੀ ਦਿਲ ਚੀਰਵੀਂ ਆਵਾਜ਼ ਅਗੋਂ ਪਿਛੋਂ ਸਾਡੇ ਰੂਹ ਨੂੰ ਸਦਾ ਆ ਰਹੀ ਹੈ। ਸੱਸੀ ਅਸਾਂ ਵਿੱਚ ਬੈਠੀ ਬਿਰਹਾ ਕਰ ਰਹੀ ਹੈ। ਸੋਹਣੀ ਮਹੀਂਵਾਲ, ਹੀਰ ਰਾਂਝਾ, ਸੱਸੀ ਪੁੰਨੂੰ ਆਦਿਕ ਪੰਜਾਬੀ ਸਾਹਿਤਯ ਦੇ ਅਟਲ ਧਰੂਅ ਹਨ। ਸੋਹਣੀ ਦਾ ਸੋਹਣਾ ਹੋਣਾ ਸਾਡੇ ਸਾਹਿੱਤਯ ਵਿੱਚ ਕਿਸ ਨਖਰੇ ਨਾਲ ਦੱਸਿਆ ਗਿਆ ਹੈ, ਘੁਮਿਆਰ ਦੀ ਲੜਕੀ ਇਕ ਅਜੀਬ ਸੁਹਪੱਣ ਦਾ ਬਰਤਨ ਹੀ ਸੀ। ਮੁੜ ਸਾਡੇ ਸਾਹਿੱਤਯ ਵਿੱਚ ਦੇਖੋ ਕਿਵੇਂ ਇਕ ਈਰਾਨੀ "ਪ੍ਰੀਤ-ਕੈਦੀ" ਹੋਇਆ। ਚਨਾਬ ਨੇ ਕੁਟੀਆ ਦਿਤੀ, ਪੰਜਾਬ ਨੇ ਸੋਹਣੀ ਦਾ ਪਿਆਰ ਦਿਤਾ। ਇਉ ਜਾਪਦਾ ਹੈ ਕਿ ਮਹੀਵਾਲ ਵਿੱਚ ਅਸੀਂ ਧੁਰੋਂ ਭੁਲਿਆ ਕੋਈ ਪੰਜਾਬੀ ਫਿਰ ਮਿਲਦੇ ਹਾਂ। ਸਾਡਾ ਵਪਾਰ ਡਿਠਾ ਜੇ। ਬਰਤਨ ਲੈਣ ਦੇ ਬਹਾਨੇ ਪਿਆਰੇ ਨੂੰ ਮਿਲਣਾ, ਦੀਦਾਰ ਕਰਨੇ, ਚੀਜਾਂ ਲੈਣੀਆਂ ਮਹਿੰਗੀਆਂ ਤੇ ਵੇਚਣੀਆ ਸਸਤੀਆਂ। ਆਖਰ ਆਪਾ ਵੇਚ ਚਾਕ ਬਨਣਾ। ਪੰਜਾਬੀ ਸਾਹਿੱਤਯ ਦਾ ਗਾਹਕ ਤਾਂ ਚਾਕ ਯਾਂ ਰਾਂਝਾ ਹੋਏ ਹਨ। ਸਭ ਕੁਝ ਹਾਰ ਕੇ ਇਕ ਸੋਹਣੀ ਜਿੱਤੀ। ਬੱਸ ਇਹ ਅਸਲੀ ਜਿੱਤ ਹੈ। ਨਾ ਮਹਿਮੂਦ ਗਜ਼ਨੀ ਜਿਤਿਆ ਨਾ ਨਾਦਰਸ਼ਾਹ ਜਿਤਿਆ ਨਾ ਹਾਰਿਆ ਹੋਇਆ ਮਹੀਂਵਾਲ ਜਿੱਤਿਆ। ਹੁਣ ਮਹੀਵਾਲ ਸਦਾ ਲਈ ਸਾਡੇ ਸਾਹਿੱਤਯ ਦਾ ਤਾਰਾ ਹੈ। ਸੋਹਣੀ ਦਾ ਜੀਵਨ ਪਵਿਤ੍ਰ ਨਿਰੋਲ ਬਰਫਾਂ ਵਾਂਗ ਸਾਫ਼ ਕੰਵਾਰਾ ਪਿਆਰ ਹੈ। ਰੱਬੀ ਇਲਾਹੀ ਖਿੱਚ ਹੈ। ਇਸ ਦਾ ਸਬੂਤ ਇਹ ਹੈ ਕਿ ਸੋਹਣੀ ਦਾ ਪਿਆਰ ਜੀਵਨ ਸਾਡੇ ਦੇਸ਼ ਦਿਆਂ ਫਕੀਰਾਂ ਦੇ ਦਿਲ ਵਿੱਚ ਕਿਸੇ ਵੇਲੇ ਦਾ ਇਕ ਖਾਸ ਤੇ ਅਣੋਖਾ ਘੜਿਆਲ ਹੈ। ਜਿਹੜੇ ਬਚਨ ਇਸ ਘੜਿਆਲ ਦੀ ਚੋਟ ਵਿੱਚ ਫ਼ਕੀਰਾਂ

ਕਹੇ ਹਨ ਉਹ ਸਾਡੇ ਸਾਹਿਤੱਯ ਦੀ ਅਸਲੀ ਸੋਹਣੀ ਮਹੀਂਵਾਲ ਹੈ, ਰੇਤ ਵਾਂਗ ਇਹ ਬਚਨ ਪੰਜਾਬ ਦੀ ਧਰਤੀ ਵਿੱਚ ਬਿਖਰੇ ਪਏ ਹਨ, ਪਰ ਸਾਹਿਤਯ ਦੀਆ ਰਉ ਦੀਆ ਤੇ ਆਲੀਸ਼ਾਨ ਘੜਾ ਹਨ। ਹੱਛਾ ਹੁਣ ਦੱਸੋ, ਕੀ ਇਹ ਹੇਠ ਦੀ ਕੁਝ ਕਵਿਤਾ ਦੁਨੀਆ ਦੀ ਕਵਿਤਾ ਨਹੀਂ ਹੈ:

ਮੱਛੀ ਵਾਲਿਆ ਵੇ ਮਸਤ ਫਕੀਰਾ,
ਸੋਹਣੀ ਤੇਰੀ ਡੁਬ ਵੇ ਮੋਈ ਆ।
ਪਾਰ ਖਲਾ ਮਿੱਤ੍ਰ ਮਾਹੀ ਮੈਡਾ,
ਮੇਰੀ ਜਿੰਦੜੀ ਗੋਤੇ ਖਾਵੇ।
ਜਿੰਦ ਗਲੀ ਤਾਂ ਘੋਲੀ ਘੱਤੀ,
ਮੇਰੇ ਸਹੁ ਨਾਲ ਬਣ ਆਵੇ।
ਜੇ ਰਬ ਪਾਰ ਨੀ ਕਰੇ!
ਮੇਰੀ ਕੱਚੇ ਘੜੇ ਵਾਲੀ ਬੇੜੀ।

ਸਾਡੇ ਬਿਰਹਣੀਆ ਦੇ ਗੀਤ ਅਜੀਬ ਤੇ ਚੁੱਪ ਅਸਗਾਹ ਇਸਤ੍ਰੀ ਜੀਵਨ ਦੇ ਅੰਦਰਲੇ ਵਲਵਲਿਆ ਦੇ ਦਰਸ਼ਨ ਹਨ:

ਦੰਦ ਚਿੱਟੇ ਭਰਵਟੜੇ ਨੀ ਕਾਲੇ,
ਅਜਬ ਗੋਰੇ ਦੀਆਂ ਰੇਖਾਂ।
ਕੰਡ ਵੀ ਨਾਂ ਦਿਤੀ ਤੂੰ ਤਾਂ ਜਾਈ ਚੀਰੇਵਾਲਿਆ,
ਮੁੜ ਮੁੜ ਤੇਰੀ ਵਲ ਵੇਖਾਂ।
ਹਾਲ ਵੇ ਰੁਠਾ ਜਾਨੀ ਮੰਨਦਾ ਵੀ ਨਹੀਓਂ,
ਬੈਠ ਨੀ ਪੀਹੜੇ ਤੇ ਮੈਂ ਕੱਪੜੇ ਪਈ ਧੋਨੀਆਂ।
ਨਾਲੇ ਤੇ ਛਮ ਛਮ ਰੋਨੀਆਂ,
ਮੈਂ ਰਹੀਂ ਆਂ ਮਨਾ ਨਹੀਂ।
ਰੁਠਾ ਜਾਨੀ ਮੰਨਦਾ ਵੀ ਨਹੀ ਆਂ।

ਮੇਰੀ ਜਾਚੇ ਇਹ ਬਚਨ ਆਲੀਸਾਨ ਹਨ, ਇਨਸਾਨ ਦੇ ਵਲਵਲਿਆਂ ਦੀ ਇਸ ਮਹਾਨਤਾ ਨੂੰ ਤਾਰੇ ਤੇ ਆਕਾਸ ਸਲਾਮ ਕਰਦੇ ਹਨ।

ਇਹ ਗੀਤ, ਇਹ ਪਿਆਰ ਭਰੇ ਅਨੇਕਾ ਪੰਜਾਬ ਦੇ ਰਾਗ-ਭੈਣਾਂ ਤੇ ਵੀਰਾਂ ਮੌਤ ਉਪਰ ਵੈਣ, ਭੈਣ ਦੇ ਵੀਰ ਦੇ ਵਿਆਹਾਂ ਉੱਪਰ ਗਾਵਣ, ਘੋੜੀਆਂ, ਪੰਜਾਬ ਕੰਨਿਆਂ ਦੇ ਆਪਣੇ ਬਾਬਲ ਨੂੰ ਆਪਣੇ ਵਿਆਹ ਦੇ ਸੁਨੇਹੇ, ਮੌਤ ਤੇ ਸਾਦੀ ਦੁਖ ਤੇ ਸੁਖ ਦੇ ਰੰਗ, ਖੇਡਾਂ, ਪੀਘਾਂ ਤੇ ਖਿਦੂਆਂ ਦੇ ਨਾਲ ਨਾਲ ਗਾਏ ਜਾਦੇ ਅਲਾਪ ਤੇ ਗੀਤ ਇਹ ਸਭ ਬਿਖਰੇ ਪਏ ਹਨ। ਹੁਣ ਲੋਪ ਹੋ ਰਹੇ ਹਨ। ਤੇ ਅਜ ਕਲ ਦੀ ਪੜ੍ਹਾਈ ਦੀਆਂ ਸ਼ੋਕੀਨ ਕੁੜੀਆਂ ਸਕੂਲਾਂ ਵਿੱਚ ਇਹ ਪੰਜਾਬ ਦੀ ਰੂਹ ਥੀਂ ਵਿਛੋੜੀਆਂ ਜਾ ਰਹੀਆਂ

ਹਨ । ਪਰ ਵਕਤ ਹਾਲੀ ਹੈ ਸਾਡੇ ਆਗੂ ਸਮਝਣ ਅਰ ਪੰਜਾਬੀਆ ਨੂੰ ਇਨ੍ਹਾਂ ਪੰਜਾਬ ਦੇ ਅਤੀ ਸੋਹਣੇ ਸਾਹਿਤਯ ਥੀ ਨਾਂ ਵਿਛੋੜਨ । ਬਹੁ-ਗੋਲਵੀ ਪੁਣਾ ਆਦਮੀ ਦੇ ਰੂਹ ਮੁਰਦਾ ਕਰ ਦਿੰਦਾ ਹੈ । ਹੁਣ ਇਹ ਗੀਤ ਕਿਥੇ ਹਨ ?

ਬੇਟੀ ! ਚੰਨਣ ਦੇ ਉਹਲੇ
ਉਹਲੇ ਕਿਉਂ ਖੜੀ ? ਮੈਂ ਤਾਂ
ਖੁਲੀ ਸਾ ਬਾਬਲ ਜੀ ਦੇ ਪਾਸ
ਬਾਬਲ ਵਰ ਲੋੜੀਏ

ਜਿਸ ਥੀਂ ਅਜ ਕਲ ਦੇ ਸੱਭਯ ਲੋਕ ਸਾਡੇ ਦੇਸ਼, ਦੀਆ ਲੜਕੀਆਂ ਨੂੰ ਇਸ ਸੋਹਣੇ ਪੰਜਾਬੀ ਭੋਲੇ ਭਾਲੇ ਗਂਵਾਰੀ ਤੇ ਸੁੱਚੇ, ਖਰੇ, ਪਿਆਰ ਰਤੇ, ਪਿਆਰ ਖਿਚੇ ਜੀਵਨ ਥੀਂ ਵਿਛੋੜ ਰਹੇ ਹਨ ਅਰ ਜਾਣ ਰਹੇ ਹਨ ਕਿ ਅਸੀਂ ਉਨਤੀ ਕਰ ਰਹੇ ਹਾਂ, ਮੇਰੀ ਜਾਚੇ ਆਪਣੇ ਜੀਵਨ ਦਾ ਖ਼ੂਨ ਕਰ ਰਹੇ ਹਨ । ਇਹ ਤ੍ਰੇਲ ਦੇ ਕਤਰਿਆਂ ਵਾਗ ਉਡਾਰੂ ਸੁਹਣਾ-ਜੀਵਨ ਸਾਹਿਤਯ, ਪਿਆਰ-ਸਾਹਿਤਯ ਲੋਪ ਹੋ ਰਿਹਾ ਹੈ । ਮੈਨੂੰ ਤਾ ਜਗਤ ਦੀ ਪਹਿਲੀ ਪ੍ਰਭਾਤ ਦੀਆ ਰਿਸ਼ਮਾ, ਪੰਜਾਬ ਦੇ ਇਸ ਅਣਲਿਖੇ ਸਾਹਿਤਯ ਵਿੱਚ ਚਮਕਦੀਆ ਦਿਸਦੀਆਂ ਹਨ, ਜਿਹੜੀ ਵਿਦਯਾ ਅਰ ਗਿਆਨ ਸਾਨੂੰ ਇਸ ਅਮੋਲਕ ਪ੍ਰਕਾਸ ਥੀਂ ਵਿਛੋੜਦਾ ਹੈ । ਉਹਨੂੰ ਧ੍ਰਿਗਕਾਰ ਹੈ ।

ਇਕੱਠਾ ਕਰੋ ਨਾ ਕਰੋ, ਪੰਜਾਬੀ ਸਾਹਿਤਯ ਮੁਕੰਮਲ ਹੈ । ਸਾਹਿਤਯ ਮਨੁੱਖਾ ਦਾ ਨਾਮ ਹੈ, ਸਾਡੇ ਦੇਸ ਦੇ ਸਾਧਾਰਣ ਜੀਵਨ ਵਿਚ ਪਿਆਰ ਦੇ ਪੁਤਲੇ ਫਿਰਦੇ ਹਨ ਸਾਡੇ ਦਰਿਆ ਤੇ ਬੇਲੇ ਪਿਆਰ ਦੀਆ ਕੂਕਾ ਦਿੰਦੇ ਹਨ, ਹਰ ਤਰਾਂ ਦੇ ਸੁਭਾ ਸਾਡੇ ਪਾਸ ਮੁਕੰਮਲ ਹਨ । ਇੱਛਰਾਂ ਜੇਹੀ ਮਾ ਪੂਰਨ ਭਗਤ ਜੇਹੇ ਪੁਤ੍ਰ, ਸਸੀ, ਹੀਰ, ਸੋਹਣੀ ਜੇਹੀਆ ਪ੍ਰੇਮਣਾਂ ਝਨਾਂ ਦੀਆ ਬੇਟੀਆ, ਰਾਂਝੇ ਜਿਹੇ ਪਿਆਰ ਮੁਠੇ ਸੋਹਣੇ ਜੱਟ ਗੱਭਰੂ । ਪੰਜਾਬ ਦੀ ਇਸਤ੍ਰੀ "ਪਿਆਰ ਕਰਾਨ ਵਾਲੀ" ਨਹੀ "ਪਿਆਰ ਕਰਨ ਵਾਲੀ" ਹੈ । ਇਸ ਕਰਕੇ ਦੁਨੀਆ ਦੀਆ ਕੁਲ ਇਸਤ੍ਰੀਆ ਥੀ ਉੱਚੀ ਹੈ, ਆਲੀਸ਼ਾਨ ਹੈ, ਸੋਹਣੀ ਹੈ । ਦੇਖੋ ਸਾਡਾ ਬਿਰਹਾ ਦਾ ਮਿਲਾਪ ਹੀ ਇਸਤ੍ਰੀ ਲਿੰਗ ਵਿੱਚ ਹੈ ਪੰਜਾਬ ਦੇ ਰਹਿਣ ਵਾਲੇ ਐਸੇ ਹਨ ਤਦ ਹੀ ਤਾਂ ਪੰਜਾਬ ਦੀ ਧਰਤੀ ਫਕੀਰਾ ਨਾਲ ਭਰੀ ਪਈ ਹੈ, ਇਹ ਸੰਤਾ ਦਾ ਦੇਸ਼ ਹੈ, ਤਾਂ ਹੀ ਤਾ ਪੰਜਾਬੀ ਫਕੀਰਾਂ ਦੀ ਬੋਲੀ ਹੈ, ਸਾਡੇ ਦਰਯਾ ਪਿਆਰਿਆ ਦੇ ਹਿਸੇ ਆਏ ਹਨ । ਸਾਡੇ ਪੰਜਾਬ ਦਾ ਪਿਆਰ, ਆਵਾਜ, ਆਕਾਸ਼ ਚੀਰਵਾ ਤੇ ਦਿਲ ਚੀਰਵਾਂ ਹੈ:

ਲੋਕਾ ਦੇ ਭਾਣੇ ਚਾਕ ਮਹੀਂ ਦਾ
ਮੇਰੇ ਭਾਣੇ ਉਹ ਅਲਾਹ
ਜੇ ਚਸਮਾਂ ਵਿੱਚ ਪੈਰ ਧਰੇ ਤਾ
ਲੱਖ ਵੇਰੀ ਬਿਸ ਮਿੱਲਾ ।

ਇਸ ਆਵਾਜ਼ ਵਿੱਚ ਇਕ ਪੰਜਾਬ ਦੀ ਮੁਸਲਮਾਨ ਸਵਾਣੀ ਬੋਲ ਰਹੀ ਹੈ ਤੇ ਭਾਵੇਂ ਕੁਝ ਆਖੋ ਜੇ ਕਦੀ ਸ਼ਬਦ "ਬਿਸਮਿੱਲਾ" ਯਾ "ਅਲਾਹ" ਦਾ ਇਸ ਵਾਕ ਵਿਚੋਂ ਕਢਣ ਦੀ ਕਰੋ ਤਦ ਇਉਂ ਜਾਪਣ ਲਗਦਾ ਹੈ ਜਿਵੇਂ ਸਾਡੇ ਗੀਤ ਦਾ ਸੁਆਦ ਇਕ ਇੱਟ ਉਤੇ ਖੜਾ ਹੈ ਤੇ ਜੇ ਇਹ ਕੱਢੀ ਤਾਂ ਸਾਰਾ ਢਹਿ ਢੇਰੀ ਹੋ ਜਾਸੀ। ਹਾਂ ਜੀ ਮੈਂ ਇਕ ਅਜੀਬ ਗਲ ਵੇਖਦਾ ਹਾਂ ਕਿ ਪੰਜਾਬ ਦੀ ਮਿੱਟੀ ਦਾ ਇਕ ਇਕ ਜ਼ੱਰਾ ਐਸਾ ਅਮੋਲਕ ਹੈ ਜਿਹਨੂੰ ਅਸੀਂ ਕਦੀ ਕੱਢ ਨਹੀਂ ਸਕਦੇ। ਇਕ ਦਿਲ ਵਿੱਚ ਸਾਰੇ ਪੰਜਾਬ ਦਾ ਦਿਲ ਹੈ, ਸਾਡੇ ਪੰਜਾਬ ਦਾ ਦਿਲ ਇਕ ਦਿਲ ਵਿੱਚ ਹੈ, ਪਿਆਰ ਦੀ ਐਸੀ ਅੰਗਿਕ ਗਠਣਾ ਹੈ ਜੋ ਪੁੰਨੂੰ ਦੀਆਂ ਡਾਚੀਆਂ ਵਿੱਚ ਉਹ ਬਾਹਰ ਕੱਢ ਕੇ ਨਾ ਲੈ ਜਾ ਸਕੇ, ਪੁੰਨੂੰ ਨੂੰ ਪੰਜਾਬ ਥੀਂ ਲੈ ਜਾਣ ਦਾ ਬੜਾ ਯਤਨ ਹੋਇਆ, ਚੋਰੀ ਭੀ ਹੋਈ, ਡਾਕਾ ਵੀ ਪਿਆ ਪਰ, ਪੁੰਨੂੰ ਇਥੇ ਹੀ ਹੈ ਕੋਈ ਨਾ ਲੈ ਜਾ ਸੱਕਿਆ।

ਡਾਚੀ ਵਾਲਿਆ ਮੋੜ ਮੁਹਾਰ ਵੇ।
ਨੈਣਾ ਵਾਲਿਆ ਕੋਲ ਬਹਾਲ ਵੇ।
ਤੇਰੀ ਡਾਚੀ ਦੇ ਗਲ ਟੱਲੀਆ।
ਮੈਂ ਪੀਰ ਮਨਾਵਣ ਚੱਲੀਆਂ।

ਕੀ ਸੱਸੀ ਜੀਉਂਦੀ ਨਹੀ ਤੇ ਇਸ ਗੀਤ ਦੀ "ਮੈ" ਵਿੱਚ ਸੱਸੀ ਨਹੀ ਬੋਲ ਰਹੀ।

4.

ਹਾ ਜੀ ਪੰਜਾਬ ਦਾ ਸਾਹਿਤਯ ਇਕ ਅਦਭੁਤ ਤੇ ਆਲੀਸਾਨ ਲਿਟਰੇਚਰ ਹੈ, ਦੁਨੀਆ ਦਾ ਕੋਈ ਲਿਟਰੇਚਰ ਇਸ ਤਰ੍ਹਾ ਪਿਆਰ ਰੰਗਾ ਵਿੱਚ ਡੁਬਿਆ ਹੋਇਆ ਨਹੀਂ ਦਿਸਦਾ। ਇਹ ਪੰਜਾਬ ਦੀ ਧਰਤੀ ਮਿਕਨਾਤੀਸ ਹੈ।

ਗਲੀਆਂ ਦੇ ਵਿੱਚ ਫਿਰਨ ਨਿਮਾਣੇ
ਲਾਲਾ ਦੇ ਵਣਜਾਰੇ ਹੂ।

ਇਹ ਦਿਲ ਦੀ ਸੁਹਪੱਣ ਹੈ, ਕੀ ਪਠਾਨ ਤੇ ਕੀ ਈਰਾਨੀ ਸਭ ਆਣ ਆਣ ਮਸਤ ਫਕੀਰ ਮਹੀਵਾਲ ਬਣਦੇ ਰਹੇ। ਪੰਜਾਬੀ ਸਾਹਿਤਯ ਪਿਆਰ ਦਾ ਇਕ ਆਪਣਾ ਨਮੂਨਾ ਆਪ ਹੈ, ਇਸ ਧਰਤੀ ਅਰ ਇਸ ਦੀ ਲਿਟਰੇਚਰ ਪਰ ਫਕੀਰਾਂ ਦਾ ਹੱਥ ਹੈ।

ਇਹ ਪੰਜਾਬ ਦਸਾ ਗੁਰਾ ਦਾ ਹੈ, ਇਥੇ ਆਤਮਕ ਲਿਟਰੇਚਰ ਨੰਦਨ ਬਨ ਹੈ। ਇਕੱਠਾ ਕਰਨਾ ਤਾਂ ਕੁਛ ਐਸਾ ਕੰਮ ਨਹੀਂ, ਇਉਂ ਜੀਉਣਾ ਮੁਸ਼ਕਲ ਹੈ, ਰੱਬ ਦੇ ਬੰਦਿਆ ਦਾ ਵਜੂਦ ਅਮੋਲਕ ਹੈ। ਸਾਡੀ ਸਾਹਿਤਯ ਵਿੱਚ ਸਤਗੁਰਾ ਦੇ ਅਕਾਲੀ ਝੰਡੇ ਦੇ ਹੇਠ ਹਰ ਮਜਹਬ ਅਤੇ ਮਿਲੱਤ ਦੇ ਫਕੀਰਾਂ ਦੀ ਛਾਵਣੀ ਹੈ।

ਇਹ ਬੇਪ੍ਰਵਾਹ ਬਾਦਸਾਹ ਹਨ । ਉਹ ਦੇਖੋ ਸਾਰੀ ਦੁਨੀਆ ਨੰਗੇ ਪੈਰ ਇਨ੍ਹਾ ਦੇ ਦਰਸ਼ਨ ਨੂੰ ਆ ਰਹੀ ਹੈ । ਪੰਜਾਬੀ ਸਾਹਿਤਯ ਦੀ ਉਚਾਈ ਇਹਨਾਂ ਮਹਾਂ ਪੁਰਖਾਂ ਦੇ ਅਨੁਭਵ ਤੇ ਆਚਰਣ ਤੇ ਰੱਬੀ ਸੁਹਪੱਣ ਦੀ ਉਚਾਈ ਹੈ । ਇਨ੍ਹਾਂ ਦੇ ਦਿਲ ਦੀ ਮਿਠਾਸ ਇਸ ਪੰਜਾਬੀ ਸਾਹਿਤਯ ਵਿਚ ਭਰੀ ਹੈ ।

ਜੇ ਸਾਨੂੰ ਇੱਛਰਾਂ ਭੁਲੀ ਸੀ ਤੇ ਹੀਰ-ਰਾਂਝਾ ਵਿਸਰੇ ਸਨ, ਤ੍ਰਿਜਣ ਦੇ ਗੀਤ ਵਿਸਰੇ ਸਨ ਤੇ ਕੱਤਣ-ਤੁੰਮਣ, ਲੱਸੀ ਰਿੜਕਣੀ ਤੇ ਮੱਖਣ ਕੱਢਣ ਸਭ ਚਲਿਆ ਗਿਆ ਸੀ, ਪਰ ਜੇ ਅਸੀਂ ਆਪਣੇ ਫਕੀਰਾ ਦੀ ਦਰਗਾਹ ਉਪਰ ਆਪਣਾ ਦਿਲ ਪੇਸ ਕਰਨ ਵਾਲੇ ਹੁੰਦੇ ਤਦ ਕੁਝ ਵੀ ਨਹੀਂ ਗਿਆ ਸੀ । ਜੇ ਫਕੀਰਾਂ ਨਾਲ ਸਾਨੂੰ ਪਿਆਰ ਰਹਿੰਦਾ ਤਾ ਮੁੜ ਪੰਜਾਬ ਦਾ ਅਸਲਾ ਵਾਪਸ ਆ ਜਾਣਾ ਸੀ । ਕੀ ਸਾਡੀ ਵਿਦਯਾ ਦੀ ਉੱਨਤੀ ਨੂੰ ਹੋਇਆ, ਕੀ ਅਸੀਂ ਇਸ ਵਿਦਯਾ ਨੂੰ ਨਰ ਨਾਰੀ ਮਿਲ ਕੇ ਨਾ ਫੂਕੀਏ ਜਿਹੜੀ ਸਾਨੂੰ ਸਾਡੇ ਬਨਾਣ ਵਾਲੇ ਮਹਾਂਪੁਰਖਾਂ ਥੀਂ ਵਿਛੋੜਦੀ ਹੈ ?

ਸਾਡੇ ਪਾਸ ਲਿਟਰੇਚਰ ਹੈ, ਅਸਾਂ ਕੇਵਲ ਇਕੱਠਾ ਕਰਨਾ ਹੈ, ਇਕ ਪਿਆਰ ਵਿੱਚ ਮੁੱਠੇ ਫਕੀਰਾਂ ਦਾ ਝੁੰਡ ਲੋੜੀਏ ਜਿਹੜੇ ਪੰਜਾਬੀ ਸਾਹਿਤਯ ਨੂੰ ਇਕੱਠਾ ਕਰਨ । ਬਸ ਲਿਖਣ ਦੀ ਦੇਰ ਹੈ ਅਰ ਇਹ ਸਾਹਿਤਯ ਇਕ ਸਰਬ ਜਹਾਨੀ ਲਿਟਰੇਚਰ ਹੈ, ਇਹ ਸਾਡੀ ਨਹੀਂ, ਸਭ ਧਰਤੀ ਦੀਆਂ ਕੌਮਾ ਦੀ ਸਾਂਝੀ ਹੈ ਇਹ ਤੀਰਥ ਭੂਮੀ ਹੈ । ਇਹ ਉਹ ਪਿਆਰ ਹੈ ਜਿਸ ਦੀ ਅੰਸ਼ ਨਾਲ ਜਿਸ ਦੇ ਲਹੂ ਨਾਲ ਬਾਕੀ ਸਾਹਿਤਯ ਜੀ ਸਕਦਾ ਹੈ । ਇਸ ਸਾਹਿਤਯ ਨੂੰ ਜੇ ਅਸੀ ਆਪਣਾ ਆਪ, ਆਪਣੇ ਸਕੂਲ ਤੇ ਤਾਲੀਮ ਤੇ ਵਿਦਯਾ ਦੇ ਤਰੀਕੇ ਸੌਂਪ ਦੇਈਏ ਤਦ ਅਸੀ ਜੀ ਪਵਾਂਗੇ ।

ਇਸ ਕਰਕੇ ਬਾਵਾ ਬੁਧ ਸਿੰਘ ਜੀ ਦਾ ਹੰਸ-ਚੋਗ ਬੜੀ ਕਦਰ ਦੇ ਜੋਗ ਸੰਗ੍ਰਹ ਹੈ । ਇਹ ਪਹਿਲੀ ਹਿੰਮਤ ਹੈ ਤੇ ਆਪਣੀ ਤਰਜ ਦੀ ਭੀ ਪਹਿਲੀ ਪੋਥੀ ਹੈ ਤੇ ਪੰਜਾਬ ਦੇ ਗ੍ਰੈਜੂਏਟਾਂ ਵਿੱਚ ਵੀ ਆਪ ਪਹਿਲੇ ਹਨ, ਜਿਨ੍ਹਾ ਨੂੰ ਪੰਜਾਬ ਦੀ ਫਕੀਰੀ ਤੇ ਫਕੀਰਾਨਾ ਸਾਹਿਤਯ ਨਾਲ ਪਿਆਰ ਤੇ ਖਿਚ ਹੈ, ਆਪ ਨੇ ਆਪਣੀ ਵਿਦਯਾ ਇਸ ਪਾਸੇ ਲਾ ਕੇ ਉਹਨੂੰ ਸਫਲ ਕੀਤਾ ਹੈ ਅਰ ਇਕ ਚੰਗਾ ਨਮੂਨਾ ਆਪਣੇ ਪੜ੍ਹੇ ਲਿਖੇ ਭਰਾਵਾ ਅਗੇ ਰਖਿਆ ਹੈ, ਸਤਜੁਗੀ ਦਰਬਾਰ ਸੰਤ ਮੌਲਵੀ ਮੁਹੰਮਦ ਹੁਸੈਨ ਆਜ਼ਾਦ ਜੀ ਦੀ ਪੋਥੀ, ਜੋ ਉਹਨਾਂ ਉਰਦੂ ਦੇ ਕਵੀਆ ਪਰ ਲਿਖੀ ਸੀ ਦਾ ਯਾਦ ਦਿਲਾਣਾ ਹੈ ।

ਮੈਂ ਇਥੇ ਕਹਾਂਗਾ ਕਿ ਇਸ ਤਰਾਂ ਦੀਆ ਪੋਥੀਆ ਸਾਹਿਤਯ ਪਰਖ ਦੇ ਅੰਗ ਹੁੰਦੀਆਂ ਹਨ । ਇਸ ਵਿੱਚ ਸੰਖੇਪ ਨਾਲ ਹਰ ਇਕ ਸਾਹਿਤਯਕਾਰ ਦਾ ਜੀਵਨ ਚਰਿਤ੍ਰ ਹੁੰਦਾ ਹੈ ਕੁਝ ਕੁਝ ਪਾਰਖਕ ਕਟਾਖਸ ਹੁੰਦੇ ਹਨ, ਅਰ ਆਚਾਰਜਾਂ ਦੇ ਬਚਨਾ ਦੇ ਨਮੂਨੇ ਹੁੰਦੇ ਹਨ । ਇਨ੍ਹਾ ਪੁਸਤਕਾਂ ਵਿਚ ਲੇਖਕ ਪੜ੍ਹਨ ਵਾਲਿਆ ਦੇ ਦਿਲਾਂ ਨੂੰ ਚੋਭਵੀਂ ਆਚਾਰਜ ਤੇ ਤਰਕਸਾਂ ਵਿਚੋਂ ਕੱਢੇ ਬਾਣਾ ਨਾਲ ਵਿੰਨ੍ਹਦਾ ਹੈ । ਬਾਵਾ ਜੀ ਨੇ ਆਪਣੇ ਸਿਰ ਚੁਕਿਆ ਕੰਮ ਚੰਗਾ ਨਿਭਾਯਾ ਹੈ ।

5.

ਬਸ ਅੱਜ ਕਲ੍ਹ ਦੇ ਪੰਜਾਬੀ ਜੀਵਨ ਦੀ ਰੂਹ ਪਰ ਗੁਰੂ ਨਾਨਕ ਦੇਵ ਜੀ ਦੀ ਆਕਾਲੀ ਬਾਣੀ "ਧੁਰ" ਦੀ ਬਾਣੀ ਦਾ ਸੱਚਾ ਰਾਜ ਹੈ। ਇਹ ਅਟਲ ਹੈ, ਫਕੀਰਾਂ ਪੀਰਾਂ ਦਾ ਪਾਤਸ਼ਾਹ ਬੈਠਾ ਹੈ, ਪੰਜਾਬ ਦਾ ਪੱਤਾ ਪੱਤਾ ਗੁਰਬਾਣੀ ਗਾ ਰਿਹਾ ਹੈ। ਗੁਰਬਾਣੀ ਪੰਜਾਬ ਦੀ ਜਿੰਦ ਹੈ, ਇਸ ਦੇ ਆਸਰੇ ਸਭ ਵਿਵਹਾਰਕ ਖੇਡ ਹੈ, ਜਿੰਦ ਵਾਲਾ ਕੋਈ ਐਸਾ ਫਕੀਰ ਨਹੀਂ ਜਿਹੜਾ ਗੁਰਬਾਣੀ ਦੇ ਰਾਜ ਦਾ ਕਾਇਲ ਨਹੀਂ। ਪਰ ਸਤਿਗੁਰ ਦੇ ਸਿਖਾ ਨੂੰ ਗੁਰਬਾਣੀ ਸਾਧਾਰਣ ਸਾਹਿਤਯ ਰੂਪ ਵਿੱਚ ਨਹੀ ਦਿਸਦੀ। ਅਸੀਂ ਤਾਂ ਇਸ ਬਾਣੀ ਦੇ ਬੱਚੇ ਹਾਂ ਅਸੀ ਇਸ ਬਿਨਾਂ ਜੀ ਨਹੀਂ ਸਕਦੇ। ਸਾਡੀਆਂ ਨਾੜਾਂ ਦੇ ਦਿਲਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿਤ੍ਰ ਖ਼ੂਨ ਚਲਦਾ ਹੈ। ਅਸੀ ਇਸ ਬਾਣੀ ਦੇ ਸਾਜੇ ਹਾਂ, ਇਹ ਸਾਡਾ ਕਰਤਾਰ ਹੈ, ਇਕ ਇਕ ਸਿਖ ਦਾ ਜੀਵਨ ਤਾ ਸਫਲ ਹੈ ਜੇ ਇਕ ਇਕ ਸ਼ਬਦ ਦਾ ਇਕ ਇਕ ਖਾਸ ਜਾਣੂ ਹੋਵੇ, ਅਨੁਭਵੀ ਹੋਵੇ ਅਰ ਗੁਰ-ਬਾਣੀ ਦਾ ਚਾਨਣ ਅੰਦਰ ਲਹਿਰਾਂ ਮਾਰਦਾ ਹੋਵੇ। ਹਾ ਜੀ ਸਾਡਾ ਰੂਹ ਗੁਰਬਾਣੀ ਨਾਲ ਪ੍ਰੋਤਾ ਹੋਵੇ।

ਪਰ ਜੇ ਕਦੀ ਦੂਜੇ ਪਾਸਿਉ ਭੀ ਦੇਖਿਆ ਜਾਵੇ ਤਦ ਸਤਿਗੁਰਾ ਦੇ ਵੇਲੇ ਦੀ ਪੰਜਾਬੀ ਸਾਹਿਤਯ ਇਕ ਕਦੀ ਨਾ ਹੋਏ ਤੇ ਕਦੀ ਨਾ ਹੋਣ ਵਾਲੇ ਅਨੇਕਾਂ ਪ੍ਰਕਾਰ ਦੀ ਬੀਰਤਾ ਤੇ ਕਲਾ ਦੇ ਮੇਲਵੇ ਪ੍ਰਭਾਵ ਨਾਲ ਅਛਾਦਿਤ ਹੈ, ਗਗਨ ਅਰ ਧਰਤ ਨਵੀ ਹੈ, ਕਾਰਲਾਈਨ ਨੇ ਕਲਾਧਾਰੀ ਪੂਜਾ ਦੇ ਵਿਸੇ ਪਰ ਗੂੜ੍ਹੇ ਵਿਚਾਰ ਕੀਤੇ ਹਨ ਤੇ ਕਲਾਧਾਰੀ ਦੇ ਗੁਣਨਵਾਦ ਅੱਡ ਅੱਡ ਪੁਰਖਾ ਦੀਆ ਮਸਾਲਾ ਦੇ ਕੇ ਦਿੱਤੇ ਹਨ, ਕੁਲ ਛੇ ਨਮੂਨੇ ਲਏ ਹਨ। ਕਲਾਧਾਰੀ ਰੱਬ ਰੂਪ, ਕਲਾਧਾਰੀ ਪੈਗੰਬਰ ਰੂਪ, ਕਲਾਧਾਰੀ ਕਵੀ ਰੂਪ, ਕਲਾਧਾਰੀ ਪ੍ਰੋਹਤ ਰੂਪ, ਅਥਵਾ ਉਪਦੇਸ਼ਕ ਰੂਪ, ਕਲਾਧਾਰੀ ਸਾਹਿਤਯਚਾਰਜ ਰੂਪ ਤੇ ਕਲਾਧਾਰੀ ਬਾਦਸਾਹ ਰੂਪ ਇਨ੍ਹਾਂ ਵੰਡਾਂ ਵਿੱਚ ਠੀਕ ਹੈ ਕਲਾਧਾਰੀ ਦੇ ਕਈ ਹੋਰ ਪ੍ਰਕਾਰ ਦੇ ਰੂਪ ਰਹਿ ਗਏ ਹਨ, ਜਿਵੇਂ ਕਲਾਧਾਰੀ ਰਸਿਕ ਰੂਪ, ਕਲਾਧਾਰੀ ਆਰਟਿਸਟ ਰੂਪ, ਕਲਾਧਾਰੀ ਸਿਖ ਰੂਪ, ਕਲਾਧਾਰੀ ਗੁਰੂ ਰੂਪ ਆਦਿ ਪਰ ਪੰਜਾਬ ਦੇ ਸਤਿਗੁਰਾ ਦੇ ਸਮੇਂ ਵਿੱਚ ਹਰ ਤਰਾਂ ਦੀਆ ਕਲਾ ਇਥੇ ਸਨ, ਆਰਟ, ਸਾਹਿਤਯ, ਕਵਿਤਾ, ਫਕੀਰੀ, ਸਿੱਖੀ, ਪੈਗੰਬਰੀ, ਉਪਦੇਸ਼ ਦੀ ਤੇ ਰਬ ਰਪਤਾ। ਸਭ ਸਤਿਗੁਰਾਂ ਦੇ ਚਰਨ ਸ਼ਰਨ ਸੀ ਤੇ ਅੱਜ ਕੱਲ੍ਹ ਦੇ ਅਕਲ ਦੇ ਵਾਧੇ ਦੇ ਸਮੇਂ ਸਾਨੂੰ ਤਿਆਰ ਰਹਿਣਾ ਲੋੜੀਏ ਇਸ ਗੱਲ ਲਈ ਇਕ ਸੂਝ ਬੁਧੀ ਵਾਲੇ ਸਤਿਗੁਰਾਂ ਦੇ ਅਨੇਕ ਰੰਗਾਂ ਨੂੰ ਵੇਖ ਵੇਖ ਹੈਰਾਨ ਹੋਇਆ ਕਰਨਗੇ ਅਰ ਪ੍ਰਸੰਸਾ ਕਰਨਗੇ।

ਹੰਸ ਚੋਗ ਵਿੱਚ ਪੰਜਾਬੀ ਸਾਹਿਤਯ ਦੇ ਸੰਬੰਧ ਵਿੱਚ ਸਤਿਗੁਰਾਂ ਦਾ ਪਵਿਤ੍ਰ ਨਾਮ ਸਭ ਥੀਂ ਪਹਿਲਾਂ। ਹਾਂ ਉਹਨਾ ਨਵੇਂ ਪੰਜਾਬ ਨੂੰ ਆਦ ਕੀਤਾ ਸੀ, ਜਨਮ ਦਿਤਾ ਸੀ, ਬੋਲੀ ਅਰ ਅੱਖਰ ਅਰ ਸਾਹਿਤਯ ਅਰ ਧਰਮ ਅਰ ਆਚਰਨ ਅਰ ਪਿਆਰ ਸਭ

ਸਤਿਗੁਰਾਂ ਦੇ ਬਖਸ਼ੇ ਹੋਏ ਹਨ। ਪੰਜਾਬੀ ਸਾਹਿਤਯ ਨੂੰ ਡਰ ਕੁਛ ਨਹੀ, ਇਸ ਪਰ ਸਤਿਗੁਰਾਂ ਦਾ ਹੱਥ ਹੈ। ਇਸ ਗੁਰੂ ਨਾਨਕ ਗੋਬਿੰਦ ਸਿੰਘ ਜੀ ਦੇ ਪੰਜਾਬ ਵਿੱਚ ਦੇਖੋ ਕਿੰਨੇ ਫਕੀਰ ਤੇ ਔਲੀਏ ਹੋਏ ਹਨ ਤੇ ਹਨ। ਪੰਜਾਬ ਸਮੁਚੀ ਤਰਾ ਸਤਿਗੁਰਾਂ ਦੀ ਧਰਮਸਾਲ ਹੈ, ਗੁਰੂ ਕਾ ਲੰਗਰ ਹੈ, ਸਚਾ ਸੌਦਾ ਹੈ ਤੇ ਰਿਹਾ ਹੈ। ਫਕੀਰ ਸਾਈ ਭਗਤ ਨਾਮੀ ਪੁਰਖ ਭੋਜਨ ਪਾਂਦੇ ਤੇ ਪਿਆਰ ਕਰਦੇ ਹਨ।

ਇਸ ਨਜ਼ਰ ਨਾਲ ਤਕੀਏ ਤਦ ਪੰਜਾਬ ਸੰਤ ਭੂਮੀ ਹੈ, ਇਥੇ ਸੰਤ ਸੰਗਤ ਹੈ ਜਿਹੜੀ ਹੋਰ ਕਿਥਾਈ ਨਹੀਂ ਮਿਲੇਗੀ। ਸਾਇੰਸ ਹੋਸੀ ਵਿਦਯਾ ਹੋਸੀ, ਕਿਤਾਬਾਂ ਦੇ ਅੰਬਾਰ ਹੋਸਨ, ਕਿੱਸੇ, ਕਹਾਣੀਆਂ ਤਮਾਸੇ ਨਾਟਕ ਹੋਸਨ, ਪਰ ਇਹ ਰੱਬੀ, ਸੰਤ ਬਸੰਤ ਕਿਧਰੇ ਨਹੀਂ ਹੋਣੀ।

ਬਸਤਾ ਤੁਟੀ ਝੌਂਪੜੀ ਚੀਰ ਸਭ ਛਿੰਨਾ।
ਜਾਤ ਨਾ ਪਤ ਨ ਆਦਰੋ ਉਦਿਆਨ ਭ੍ਰਮਿੰਨਾ।
ਮਿਤ੍ਰ ਨ ਇਠ ਧਨ ਰੂਪ ਹੀਣ ਕਿਛ ਸਾਕ ਨਾ ਸਿੰਨਾ।
ਰਾਜਾ ਸਗਲੀ ਸ੍ਰਿਸਟ ਕਾ ਹਰਿ ਨਾਮ ਮਨ ਭਿੰਨਾ।
ਤਿਸਦੀ ਧੂੜ ਮਨ ਉਦਰੈ ਪ੍ਰਭ ਹੋਇ ਸੁ ਪ੍ਰਸੰਨਾ।

ਇਹ ਜੀਵਨ ਸੋਮਾਂ ਹੋਰ ਕਿਥੇ ਟੁਟਦਾ ਹੈ ਜੇ ਦੇਖੋ ਇਹ ਹੁਕਮ ਇਸ ਜੋਰ ਨਾਲ ਹੋਰ ਕਿਥੇ ?

ਜੋ ਸਿਰ ਸਾਈ ਨਾ ਨਿਵੈ ਸੋ ਸਿਰ ਦੀਜੈ ਡਾਰ।
ਨਾਨਕ ਜਿਸ ਤਨ ਮੈਂ ਬਿਰਹਾ ਨਹੀ ਸੋ ਪਿੰਜਰ ਲੈ ਜਾਰ।

6.

ਭਾਈ ਨੰਦ ਲਾਲ ਜੀ ਦੇ ਹੇਠਲੇ ਬਚਨ ਦੀ ਕੋਮਲਤਾ ਹੋਰ ਕਿਥੇ ਹੈ ?

ਪਿਛਲੀ ਉਮਰ ਗੁਨਾਹੀ ਬੀਤੀ
ਹਰ ਕੀ ਭਗਤ ਨਾ ਕੀਤੀ।
ਅਗੋਂ ਸਮਝ ਚਲੋ ਚੰਦ ਲਾਲਾ
ਜੋ ਬੀਤੀ ਸੋ ਬੀਤੀ।

ਠੀਕ ਸਾਡਾ ਸਾਇੰਸ ਤੇ ਵਿਦਯਾ ਦਾ ਮਾਣ ਕੰਗਾਲ ਅਰ ਕਰੂਪ ਹੈ। ਦੁਨੀਆ ਸੰਤਾਂ ਦੇ ਆਸਰੇ ਖੜੀ ਹੈ, ਬਿਨਾਂ ਇਸ ਜਿਗਰੀ ਜੀ ਦੇ ਜਿਸਦੇ ਇਕ ਅੱਖ ਪਲਕਾਰੇ ਦੀ ਦਿਖਾਈ ਹੰਸ ਚੋਗ ਵਿੱਚ ਲਿਸ਼ਕਦੀ ਹੈ, ਅਸੀਂ ਬਾਵਲੇ ਤੇ ਅੰਨ੍ਹੇ ਹਾਂ ?

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।
ਏਤੇ ਚਾਨਣ ਹੋਦਿਆ ਗੁਰ ਬਿਨ ਘੋਰ ਅੰਧਾਰ।।

ਬਦਕਿਸਮਤੀ ਅਰ ਅਭਾਗੀ ਹੈ ਉਹ ਵਿਦਯਾ। ਧ੍ਰਿਕਾਰ ਹੈ ਉਸ ਗਯਾਨ ਨੂੰ

ਜਿਸ ਦੀ ਛਾਤੀ ਪਿਆਰ ਦੇ ਤੀਰ ਵਿੰਨ੍ਹ ਨਹੀਂ ਸਕਦੇ ਭਾਵੇ ਕਿੰਨਾ ਵਡਾ ਹੋਵੇ, ਪੱਥਰ ਹੈ ।

ਸਾਹ ਹੁਸੈਨ ਦਾ ਇਕ ਇਕ ਬੋਲ ਇਕ ਇਕ ਜੀਵਨ ਦਾ ਗਾਹਕ ਹੈ:

ਅੰਦਰ ਬਾਹਰ ਇਕੋ ਸਾਈ ।
ਕਿਸਨੂੰ ਆਖ ਸੁਨਾਈ ।
ਇਕੋ ਦਿਲਬਰ ਸਭ ਘਟ ਰਵਿਆ
ਦੂਜਾ ਨਹੀ ਕਦਾਈਂ
ਕਹੇ ਹੁਸੈਨ ਫਕੀਰ ਨਿਮਾਣਾ
ਤੇ ਸਤਿਗੁਰ ਥੋ ਬਲ ਜਾਈਂ ।

ਇਹ ਅਸਲ ਪੂਰਬੀ ਆਦਰਸ ਰੰਗ ਹੈ, ਇਸ ਵਿੱਚ ਇਕ ਇਕ ਦਾ ਪਿਆਰ ਇਨਾ ਤੇਜ਼ ਹੈ ਕਿ ਸਭ ਦਾ ਪਿਆਰ ਹੈ, ਜਾਪ ਰਿਹਾ ਹੈ । ਵਤ ਇਸ ਆਲੀਸ਼ਾਨ ਸੰਤ ਦੀ ਸਾਦਗੀ ਦੇਖੋ ਨਾ:

ਨੀ ਤੈਨੂੰ ਤਰਸ ਨਾ ਆਵੇ
ਭੁੰਨ ਦੇ ਫਕੀਰਾਂ ਨੂੰ ਦਾਣੇ,
ਅਗਲੇ ਆਯਾ ਨੂੰ ਭੁੰਨ ਭੁਨ ਦੇਨੀ ਏ,
ਖੜੇ ਨੀ ਫਕੀਰ ਨਿਮਾਣੇ,
ਲੋਕਾ ਦੇ ਦਾਣੇ ਕਣਕ ਤੇ ਛੋਲੇ,
ਫਕਰਾਂ ਦੇ ਜੌਂ ਨੀ: ਪੁਰਾਣੇ ।

ਬੁਲ੍ਹੇ ਦੀ ਨੈ ਰੰਗੀ ਤੇ ਸਾਦਗੀ ਤੇ ਤਣੇ ਪਿਆਰ ਦੀਆਂ ਲਪਟਾ, ਵੈਰਾਗ, ਬਿਰਹਾ, ਦੀਦਾਰ, ਵਿਛੋੜੇ ਤੇ ਮਿਲਾਪ ਦੇ ਦੁਖ ਤੇ ਸੁਖ ਦੀਆ ਨਿਕੀਆ ਨਿਕੀਆਂ ਅੰਜੀਲਾਂ ਵਾਲੇ ਹੋਰ ਕੁਹੰਦੀਆਂ ਹਨ:

— ਦਾਜ ਤਿਨ੍ਹਾ ਦੇ ਦੇਖ ਕੇ
ਮੈਂ ਹੰਝੂ ਭਰ ਭਰ ਰੁੰਨੀ,
ਪਲਕ ਵਿਛੋੜਾ ਸਈਆਂ ਦਾ
ਮੈਂ, ਡਾਰੋ ਕੂੰਜ ਵਿਛੁੰਨੀ ।

— ਮੈਨੂੰ ਛੋਡ ਗਏ ਆਪ ਲਦ ਗਏ,
ਮੈਂ ਵਿੱਚ ਕੀ ਤਕਸੀਰ

— ਇਕ ਭਰ ਆਈਆ ਇਕ ਭਰ ਚਲੀਆਂ
ਇਕ ਖੜੀਆ ਬਾਂਹ ਪਸਾਰ ।
ਹਾਰ ਹਮੇਲਾਂ ਲੰਮੀਆਂ ਗਲ ਵਿੱਚ

